# ਬਾਬਾ ਬੁੱਢਾ

## ਸਚਿੱਤਰ ਜੀਵਨੀ




– ਪ੍ਰਕਾਸ਼ਕ – ਧਰਮ ਪ੍ਰਚਾਰ ਕਮੇਟੀ,
ਸ਼੍ਰੋ. ਗੁ. ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ

੧ੴ ਵਾਹਿਗੁਰੂ ਜੀ ਕੀ ਫ਼ਤਹ॥

# ਬਾਬਾ ਬੁੱਢਾ ਜੀ

ਗੁਰ-ਇਤਿਹਾਸ/ਸਿੱਖ-ਇਤਿਹਾਸ ਦੇ ਚੋਣਵੇਂ ਪ੍ਰਸੰਗਾਂ ਨੂੰ ਸੰਗਤਾਂ ਦੀ ਮੰਗ ਤੇ ਇੱਛਾ ਦੇ ਅਨੁਰੂਪ ਪ੍ਰਭਾਵਸ਼ਾਲੀ ਦਿੱਖ ਵਾਲੀਆਂ ਸਚਿੱਤਰ ਪੁਸਤਕਾਂ ਦੇ ਮਾਧਿਅਮ ਦੁਆਰਾ ਉਨ੍ਹਾਂ ਕੋਲ ਬਿਲਕੁਲ ਵਾਜਬ ਰਿਆਇਤੀ ਦਰਾਂ 'ਤੇ ਪਹੁੰਚਾਉਣ ਹਿਤ ਸੰਸਥਾ ਯਤਨਸ਼ੀਲ ਹੈ। ਇਸ ਸੰਬੰਧੀ ਪਹਿਲਾਂ ਦਹਾਕਿਆਂ ਤੋਂ ਆਰੰਭ ਕੀਤੀ ਜਾ ਚੁੱਕੀ ਪੁਸਤਕ ਪ੍ਰਕਾਸ਼ਨਾ ਲੜੀ 'ਚ ਹਥਲੀ ਸਚਿੱਤਰ ਪੁਸਤਕ 'ਬਾਬਾ ਬੁੱਢਾ: ਸਚਿੱਤਰ ਜੀਵਨੀ' ਇਕ ਮਹੱਤਵਪੂਰਨ ਕੜੀ ਹੈ। ਸੰਗਤਾਂ ਤੋਂ ਬਾਬਾ ਜੀ ਦੇ ਜੀਵਨ-ਹਾਲਾਤ ਤੇ ਉਨ੍ਹਾਂ ਦੀ ਸ਼ਖ਼ਸੀਅਤ ਸੰਬੰਧੀ ਸਚਿੱਤਰ ਪੁਸਤਕ ਦੀ ਕੁਝ ਸਮੇਂ ਤੋਂ ਲਗਾਤਾਰ ਮੰਗ ਕੀਤੀ ਜਾ ਰਹੀ ਸੀ।

'ਬਾਬਾ ਬੁੱਢਾ' ਦਰਅਸਲ ਗੁਰੂ ਨਾਨਕ ਪਾਤਸ਼ਾਹ ਵੱਲੋਂ ਬੂੜਾ ਨਾਂ ਦੇ ਬਾਲਕ ਨੂੰ ਮਿਹਰਾਂ ਦੇ ਘਰ 'ਚ ਵਿਚਰਦਿਆਂ ਬਖਸ਼ਿਸ਼ ਕੀਤਾ ਤਖ਼ੱਲਸ ਸੀ। ਇਸ ਤਖ਼ੱਲਸ ਦਾ ਮੂਲ ਆਧਾਰ ਸੀ- ਬੂੜੇ ਨਾਮਕ ਡੰਗਰਾਂ ਦੇ ਛੇੜੂ ਵੱਲੋਂ ਗੁਰੂ-ਬਾਬਾ ਜੀ ਨਾਲ ਭੇਂਟ ਸਮੇਂ ਸਹਿਜ ਸੁਭਾਵਕ ਰੂਪ 'ਚ ਪ੍ਰਗਟਾਈ ਗਈ ਬਜ਼ੁਰਗਾਂ ਜਿਹੀ ਸਿਆਣਪ ਤੇ ਦੂਰ-ਅੰਦੇਸ਼ੀ। ਉਦੋਂ ਤੋਂ ਹੀ ਬਾਬਾ ਜੀ ਗੁਰੂ-ਘਰ ਨਾਲ ਪੱਕੇ ਤੌਰ 'ਤੇ ਜੁੜ ਗਏ ਤੇ ਗੁਰੂ-ਘਰ ਦੀ ਸੇਵਾ ਹਿਤ ਹੀ ਆਪ ਨੇ ਆਪਣੀ ਸਾਰੀ ਜ਼ਿੰਦਗੀ ਸਮਰਪਤ ਕਰ ਦਿੱਤੀ। ਗੁਰੂ ਅੰਗਦ ਸਾਹਿਬ ਤੋਂ ਗੁਰੂ ਹਰਿਗੋਬਿੰਦ ਸਾਹਿਬ ਤਕ ਗੁਰਗੱਦੀ ਸੌਂਪਣ ਦੀ ਰਸਮ ਨਿਭਾਉਣ ਦਾ ਮਾਣ ਬਾਬਾ ਜੀ ਨੂੰ ਹੀ ਹਾਸਲ ਹੋਇਆ। ਆਪ ਜੀ ਨੇ ਵਕਤ ਦੀਆਂ ਦਰਪੇਸ਼ ਵੰਗਾਰਾਂ ਦਾ ਸਾਹਮਣਾ ਕਰਦਿਆਂ ਗੁਰਮਤਿ ਦੇ ਮਹਾਨ ਆਸ਼ੇ ਨੂੰ ਸਦਾ ਹੀ ਸਨਮੁਖ ਰੱਖਿਆ। ਬਾਬਾ ਜੀ ਝਬਾਲ ਪਰਗਨੇ ਵਿਚ ਪੈਂਦੀ ਬੀੜ 'ਚ ਕਾਫੀ ਅਰਸਾ ਗੁਰਮਤਿ ਪ੍ਰਚਾਰ ਕਰਦੇ ਰਹੇ। ਆਪ ਉੱਚ-ਕੋਟੀ ਦੇ ਵਿਦਵਾਨ ਅਤੇ ਸ਼ਸਤ੍ਰ ਵਿੱਦਿਆ ਦੇ ਵੀ ਅਦੁੱਤੀ ਉਸਤਾਦ ਸਨ। ਛੇਵੇਂ ਪਾਤਸ਼ਾਹ ਨੂੰ ਸ਼ਸਤ੍ਰ ਵਿੱਦਿਆ ਪ੍ਰਦਾਨ ਕਰਨ ਦੀ ਜ਼ਿੰਮੇਵਾਰੀ ਬਾਬਾ ਜੀ ਨੇ ਹੀ ਨਿਭਾਈ ਸੀ। ਆਪ ਜੀ ਜੀਵਨ ਭਰ ਆਪਣੇ ਆਪ ਨੂੰ ਗੁਰੂ-ਘਰ ਦਾ ਅਤਿ ਨਿਮਾਣਾ ਸੇਵਾਦਾਰ ਹੀ ਜਾਣਦੇ ਰਹੇ। ਆਪਣੀਆਂ ਪ੍ਰਾਪਤੀਆਂ-ਘਾਲਨਾਵਾਂ ਦਾ ਰੰਚਕ ਮਾਤਰ ਵੀ ਮਾਣ ਨਾ ਕੀਤਾ।

ਐਸੀ ਕਮਾਈ ਵਾਲੇ ਗੁਰਸਿੱਖ ਦਾ ਇਹ ਸਚਿੱਤਰ ਜੀਵਨ-ਬਿਰਤਾਂਤ ਨਿਸ਼ਚੇ ਹੀ ਪਾਠਕਾਂ/ਸ੍ਰੋਤਿਆਂ ਲਈ ਪ੍ਰੇਰਨਾ ਦਾ ਇਕ ਨਿੱਗਰ ਸੋਮਾ ਬਣ ਸਕਦਾ ਹੈ।

ਗੁਰੂ-ਪੰਥ ਦਾ ਦਾਸ,

(ਗੁਰਚਰਨ ਸਿੰਘ ਟੌਹੜਾ)
ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।



ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ 'ਚ ਇਤਿਹਾਸਕ ਹਿੱਸਾ ਪਾਉਣ ਵਾਲੇ, ਗੁਰੂ-ਘਰ ਦੇ ਪ੍ਰੀਤਵਾਨ ਸਤਿਕਾਰਤ ਬਾਬਾ ਬੁੱਢਾ ਜੀ ਸਚਿੱਤਰ ਜੀਵਨ-ਬਿਰਤਾਂਤ ਦਾ ਅਗਲਾ ਐਡੀਸ਼ਨ ਸੰਗਤਾਂ ਦੀ ਭਰਪੂਰ ਮੰਗ 'ਤੇ ਛਾਪਿਆ ਜਾ ਰਿਹਾ ਹੈ। ਸਤਿਗੁਰੂ ਕ੍ਰਿਪਾ ਕਰਨ, ਸਿੱਖ-ਪੰਥ ਬਾਬਾ ਬੁੱਢਾ ਜੀ ਵੱਲੋਂ ਦਰਸਾਏ ਸਿੱਖ-ਮਾਡਲ ਦੇ ਮੱਦੇ-ਨਜ਼ਰ ਗੁਰਸਿੱਖੀ 'ਚ ਹੋਰ ਪ੍ਰਪੱਕਤਾ ਤੇ ਦ੍ਰਿੜ੍ਹਤਾ ਧਾਰਨ ਕਰੇ!

ਗੁਰੂ-ਪੰਥ ਦਾ ਦਾਸ,

(ਅਵਤਾਰ ਸਿੰਘ)
ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਇਤਿਹਾਸਕ ਪਿਛੋਕੜ,
ਡਿਜ਼ਾਈਨ ਤੇ ਲੇਖਕ: ਪ੍ਰਿੰਸੀਪਲ ਸਤਿਬੀਰ ਸਿੰਘ
ਚਿੱਤਰਕਾਰ : ਸ. ਅਮੋਲਕ ਸਿੰਘ
ਪ੍ਰਕਾਸ਼ਕ : ਸਕੱਤਰ, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ), ਸ੍ਰੀ ਅੰਮ੍ਰਿਤਸਰ।
ਪ੍ਰਿੰਟਰ : ਗੋਲਡਨ ਆਫਸੈੱਟ ਪ੍ਰੈਸ, ਗੁਰਦੁਆਰਾ ਸ੍ਰੀ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ।

| | | | |
|---|---|---|---|
| ਪਹਿਲੀ ਵਾਰ | : ਅਗਸਤ, ੨੦੦੩ | ੧੦,੦੦੦ | ਭੇਟਾ ੨੦ ਰੁਪਏ |
| ਦੂਜੀ ਵਾਰ | : ਦਸੰਬਰ, ੨੦੦੫ | ੨੦,੦੦੦ | |
| ਤੀਜੀ ਵਾਰ | : ਜੂਨ, ੨੦੧੨ | ੩੦,੦੦੦ | |



ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।



ਗੁਰੂ ਨਾਨਕ ਦੇਵ ਜੀ ਤੀਜੀ ਉਦਾਸੀ ਸਮੇਂ ਕੱਥੂ ਨੰਗਲ ਲਾਗੇ ਰਬਾਬੀ ਭਾਈ ਮਰਦਾਨਾ ਜੀ ਨਾਲ ਕੀਰਤਨ ਪਏ ਕਰਦੇ ਸਨ। ਸੰਗਤਾਂ ਦੀ ਲਿਵ ਜੁੜੀ ਹੋਈ ਸੀ। ਕੀਰਤਨ ਦੀ ਸਮਾਪਤੀ ਉਪ੍ਰੰਤ ਗੁਰੂ ਨਾਨਕ ਦੇਵ ਜੀ ਨੇ ਡਿੱਠਾ ਕਿ ਇਕ ਬਾਲਕ ਨੇ ਦੁੱਧ ਦਾ ਭਰਿਆ ਗੜਵਾ ਅੱਗੇ ਲਿਆ ਰਖਿਆ ਹੈ। ਮਹਾਰਾਜ ਨੇ ਜਦ ਬਾਲਕ ਤੇ ਕ੍ਰਿਪਾ-ਦ੍ਰਿਸ਼ਟੀ ਪਾਈ ਤਾਂ ਉਸ ਨੇ ਕਿਹਾ: ਗਰੀਬ ਨਿਵਾਜ! ਤੇਰਾ ਦਰਸ਼ਨ ਕੀਤਾ ਹੈ, ਮੇਰਾ ਜਨਮ ਮਰਨ ਕਟੀਐ ਜੀ।

ਗੁਰੂ ਨਾਨਕ ਸਾਹਿਬ ਨੇ ਫ਼ਰਮਾਇਆ: ਤੂੰ ਅਜੇ ਬਾਲ ਹੈਂ, ਇਤਨੀ ਮਤ ਕਿਥੋਂ ਲਈ?

ਉਸ ਨੇ ਕਿਹਾ: ਜੀ! ਇਕ ਦਿਨ ਮਾਂ ਚੁੱਲ੍ਹਾ ਬਾਲਣਾ ਚਾਹਿਆ। ਮੁੱਢਾਂ ਨੂੰ ਅੱਗ ਹੀ ਨ ਲਗੇ ਪਰ ਜਦ ਉਨ੍ਹਾਂ ਡਕਰੇ ਤੇ ਪਿਲਫੀ ਨੂੰ ਬਾਲਿਆ ਤਾਂ ਉਹ ਬਲ ਉਠੀਆਂ।

ਇਕ ਦਿਨ ਫਿਰ ਐਸਾ ਹੋਇਆ ਸੱਚੇ ਪਾਤਸ਼ਾਹ! ਮੁਗਲ ਆਣ ਉਤਰੇ। ਨਾਲ ਉਨ੍ਹਾਂ ਕੱਚੀਆਂ ਖੇਤੀਆਂ ਵੱਢ ਲਈਆਂ, ਨਾਲੇ ਪੱਕੀਆਂ, ਨਾਲ ਅਧ-ਪੱਕੀਆਂ। ਮੇਰੇ ਮਨ ਵਿਚ ਆਈ ਜੇ ਇਨ੍ਹਾਂ **ਡਾਢਿਆਂ** ਦਾ ਹੱਥ ਕਿਸੇ ਨਹੀਂ ਫੜਿਆ ਤਾਂ ਜਮਾਂ ਦਾ ਹੱਥ ਕਿਸ ਪਕੜਨਾ ਹੈ। ਕ੍ਰਿਪਾ ਕਰੋ ਮੌਤ ਦਾ ਡਰ ਦੂਰ ਹੋਵੇ। ਜਨਮ-ਮਰਨ ਕਟਿਆ ਜਾਏ।

ਗੁਰੂ ਨਾਨਕ ਦੇਵ ਜੀ ਇਹ ਸੁਣ ਮੁਸਕਰਾਏ ਤੇ ਕਹਿਣ ਲੱਗੇ:

"ਤੂੰ ਤਾਂ ਬਾਲਕ ਨਹੀਂ, ਤੇਰੀ ਤਾਂ ਬੁੱਢਿਆਂ ਜੈਸੀ ਮਤਿ ਹੈ, ਤੂੰ ਤਾਂ ਬੁੱਢਾ ਹੈ।" ਇਕ ਮਨ ਹੋਇ ਕੇ ਨਾਮ ਧਿਆਏਂਗਾ ਤਾਂ ਤੇਰੀ ਕਲਯਾਨ ਹੋਵੇਗੀ, ਆਰਜਾ ਵਧੇਗੀ। ਬੁੱਢਾ ਜੀ 'ਤੇ ਗੁਰੂ ਨਾਨਕ ਦੇਵ ਜੀ ਦਾ ਐਸਾ ਅਸਰ ਹੋਇਆ ਕਿ ਉਹ ਘਰ-ਘਾਟ ਛੱਡ ਮਹਾਰਾਜ ਨਾਲ ਹੋ ਪਏ।

ਬੁੱਢਾ ਜੀ ਉਥੋਂ ਸਿੱਧੇ ਹੀ ਕਰਤਾਰਪੁਰ ਆ ਗਏ। ਕਰਤਾਰਪੁਰ ਪਰਗਨੇ ਵਿਚ ਪੈਂਦਾ ਸੀ। ਭਾਈ ਅਜਿਤਾ ਰੰਧਾਵਾ ਨੂੰ ਜਦ ਗੁਰੂ ਜੀ ਨੇ ਪਿੰਡ ਵਸਾਉਣ ਦੀ ਤਜਵੀਜ਼ ਕੀਤੀ ਸੀ ਤਾਂ ਪਿੰਡਾਂ ਦੇ ਲੋਕਾਂ ਨੇ ਆਪਣੀਆਂ ਜ਼ਮੀਨਾਂ ਹਵਾਲੇ ਕਰ ਦਿੱਤੀਆਂ। ਅਜਿਤਾ ਰੰਧਾਵਾ ਨੂੰ ਵੀ ਗੁਰੂ ਜੀ ਨੇ ਕਿਹਾ ਸੀ ਕਿ ਸਭ ਤੋਂ ਵੱਡਾ ਹੋਮ ਯੱਗ ਹੈ ਕਿਸੇ ਭੁੱਖੇ ਦੇ ਮੂੰਹ ਵਿੱਚ ਅੰਨ ਪਾਉਣਾ। ਕ੍ਰੋੜੀ ਨਾਂ ਦੇ ਚੌਧਰੀ ਨੇ ਵੀ ਪਹਿਲਾਂ ਕੋਸ਼ਿਸ਼ ਕੀਤੀ ਕਿ ਕਰਤਾਰਪੁਰ ਨ ਵਸੇ ਪਰ ਦਰਸ਼ਨ ਕਰ ਐਸਾ ਕੀਲਿਆ ਕਿ ਸੌ ਬਿਘਾ ਜ਼ਮੀਨ ਨਗਰ ਦੇ ਨਾਂ ਕੀਤੀ। ਭਾਈ ਦੁਨੀ ਚੰਦ ਅਤੇ ਕਿਤਨੇ ਹੀ ਹੋਰ ਸ਼ਰਧਾਲੂ ਦੂਰੋਂ ਦੂਰੇਡਿਓਂ ਕਰਤਾਰਪੁਰ ਆ ਵਸੇ। ਕਰਤਾਰਪੁਰ ਦੀ ਮਰਯਾਦਾ ਕੁਝ ਇਸ ਤਰ੍ਹਾਂ ਦੀ ਸੀ: ਅੰਮ੍ਰਿਤ ਵੇਲੇ ਸਭ ਜਾਗਦੇ। ਇਸ਼ਨਾਨ ਕਰਦੇ। ਜਪੁਜੀ ਦਾ ਪਾਠ ਕਰਦੇ। ਧਰਮਸਾਲ ਪੁੱਜ ਕੀਰਤਨ ਵਿਚ ਜੁੜਦੇ। ਫਿਰ ਦਿਹਾੜੀ ਕਿਰਤ ਕਾਰ ਕਰਦੇ। ਸ਼ਾਮ ਨੂੰ ਸੋਦਰੁ ਤੇ ਆਰਤੀ ਹੁੰਦੀ। ਕੋਈ ਪਾਖੰਡ, ਕਰਮ-ਕਾਂਡ ਨ ਹੁੰਦਾ। ਸਿਰਫ ਸ਼ਬਦ ਦਾ ਹੀ ਵਰਤਾਰਾ ਹੁੰਦਾ। ਗੁਰੂ ਜੀ ਨੇ ਉਦਾਸੀਆਂ ਵਾਲੇ ਕਪੜੇ ਉਤਾਰ ਦਿੱਤੇ ਸਨ।






ਕਰਤਾਰਪੁਰ ਐਸਾ ਵਾਤਾਵਰਨ ਬਣ ਗਿਆ ਸੀ ਕਿ ਹਰ ਕੋਈ ਇਕ ਦੂਜੇ ਤੋਂ ਆਪਾ ਵਾਰਦਾ ਸੀ'

ਇਕ ਵਾਰੀ ਗੁਰੂ ਨਾਨਕ ਦੇਵ ਜੀ ਨੇ ਡਿਠਾ ਕਿ ਦੋ ਅਨਾਜ ਦੀਆਂ ਲਗੀਆਂ ਢੇਰੀਆਂ ਪਾਸ ਇਕ ਬੰਦਾ ਖੜ੍ਹਾ ਕਾਹਲੀ ਕਾਹਲੀ ਇਕ ਢੇਰ ਵਿਚੋ ਦੂਜੇ ਢੇਰ ਵਿਚ ਛੱਜਾਂ ਨਾਲ ਅਨਾਜ ਸੁਟੀ ਜਾ ਰਹਿਆ ਹੈ। ਮਹਾਰਾਜ ਨੇ ਪੁਛਿਆ ਕਿ ਭਲੇ ਲੋਕ, ਇਹ ਤੂੰ ਕੀ ਕਰ ਰਹਿਆਾ ਹੈ ਤਾਂ ਉਸ ਦੱਸਿਆ ਕਿ ਮੇਰਾ ਭਰਾ ਫਸਲ ਵੱਢ ਘਰ ਗਿਆ ਹੈ। ਮੇਰੀ ਕੋਈ ਸੰਤਾਨ ਨਹੀਂ ਤੇ ਉਸ ਦੇ ਕਿਤਨੇ ਹੀ ਖਾਣ ਵਾਲੇ ਜੀਅ ਹਨ ਉਸ ਨੂੰ ਪਤਾ ਨ ਲੱਗੇ, ਮੈਂ ਆਪਣੀ ਢੇਰੀ ਵਿਚੋਂ ਅਨਾਜ ਉਸ ਦੇ ਢੇਰੀ ਦੇ ਹਿੱਸੇ ਵਿੱਚ ਸੁੱਟ ਰਹਿਆ ਹਾਂ। ਮਹਾਰਾਜ ਨੇ ਉਸ ਨੂੰ ਅਸੀਸ ਦਿੱਤੀ।

ਪਰ ਗੁਰੂ ਜੀ ਜਦ ਸ਼ਾਮ ਨੂੰ ਮੁੜੇ ਤਾਂ ਦੇਖ ਹੈਰਾਨ ਹੋਏ ਕਿ ਉਨਾਂ ਹੀ ਢੇਰਾਂ ਪਾਸ ਇਕ ਹੋਰ ਬੰਦਾ ਖੜ੍ਹਾ ਇਕ ਢੇਰ ਵਿਚੋ ਦੂਜੇ ਵਿੱਚ ਸੁੱਟੀ ਜਾ ਰਹਿਆ ਸੀ। ਮਹਾਰਾਜ ਨੇ ਪੁੱਛਿਆ ਕਿ ਤੂੰ ਕੀ ਕਰ ਰਹਿਆ ਹੈ ਤਾਂ ਉਸ ਕਿਹਾ: 'ਅਸੀਂ ਦੋ ਭਰਾ ਹਾਂ। ਬੇਸ਼ਕ ਮੇਰਾ ਟੱਬਰ ਵੱਡਾ ਟੱਬਰ ਹੈ ਅਤੇ ਮੇਰੇ ਵੱਡੇ ਭਰਾ ਦੇ ਘਰ



ਸੰਤਾਨ ਨਹੀਂ ਪਰ ਆਇਆ ਗਿਆ ਬੜਾ ਹੈ। ਸਾਡਾ ਕੀ ਹੈ ਅਸੀਂ ਜਿਵੇਂ ਤਿਵੇਂ ਗੁਜ਼ਾਰਾ ਕਰ ਲਵਾਂਗੇ। ਭਰਾ ਦੇ ਘਰ ਹਰ ਆਇਆ ਰਾਜ਼ੀ ਜਾਣਾ ਚਾਹੀਦਾ। ਮਹਾਰਾਜ ਨੇ ਧੰਨ ਸਿੱਖੀ ਆਖ ਕੇ ਅਸ਼ੀਰਵਾਦ ਦਿੱਤੀ।

ਬਾਬ੍ਹਾ ਬੁੱਢਾ ਜੀ ਜਿਨ੍ਹਾਂ ਦਾ ਜਨਮ ੨੨ ਅਕਤੂਬਰ, ੧੫੦੬ ਨੂੰ ਕੱਥੂ ਨੰਗਲ ਵਿਖੇ ਮਾਤਾ ਮੋਰਾਂ ਦੀ ਕੁਖੋਂ ਭਾਈ ਸੁਘਾ ਜੀ ਦੇ ਘਰ ਹੋਇਆ ਸੀ। ਵੀਹ ਹੀ ਸਾਲਾਂ ਦੇ ਹੋਏ ਸਨ ਕਿ ਬੁੱਢਾ ਜੀ ਦੀ ਸ਼ਾਦੀ ਬੀਬੀ ਮਰੋਯਾਂ ਨਾਲ ਬਟਾਲਾ ਦੇ ਨੇੜੇ ਅਚਲ ਵਿਖੇ ਹੋਈ। ਪਰਿਵਾਰ ਸਮੇਤ ਕਰਤਾਰਪੁਰ ਆ ਗਏ ਸਨ। ਗੁਰੂ ਨਾਨਕ ਦੇਵ ਜੀ ਦੇ ਨੇੜੇ ਰਹਿ ਕੇ ਦਿਨ ਰਾਤ ਸੇਵਾ ਵਿਚ ਜੁੜੇ ਰਹਿੰਦੇ। ਉਨ੍ਹਾਂ ਦੇ ਜ਼ਿੰਮੇ ਸੰਗਤ ਦੀ ਆਉ-ਭਗਤ ਦਾ ਕਾਰਜ ਸੀ। ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਸੇਵਾ ਵਿਚ ਜੁਟੇ ਦੇਖ ਇਕ ਵਾਰੀ ਵਰ ਵੀ ਦਿੱਤਾ ਸੀ: ਤੇਰੇ ਤੋਂ ਕਦੇ ਓਹਲੇ ਨ ਹੋਸਾਂ।

ਭਾਈ ਲਹਣਾ ਜੀ ਦੇ ਕਰਤਾਰਪੁਰ ਆਉਣ ਨਾਲ ਰੌਣਕਾਂ ਵਿੱਚ ਹੋਰ ਵਾਧਾ ਹੋਇਆ। ਭਾਈ ਲਹਣਾ ਜੀ ਗੁਰੂ ਜੀ ਦੇ ਹਰ ਹੁਕਮ 'ਤੇ ਬਿਨਾਂ ਢਿੱਲ ਫੁੱਲ ਚਾੜ੍ਹ ਰਹੇ ਸਨ। ਜੇ ਗੁਰੂ ਜੀ ਨੇ ਕਿਹਾ ਬਰਾਂਡੇ ਵਿਚੋਂ ਮੋਈ ਚੂਹੀ ਚੁੱਕ ਬਾਹਰ ਸੁੱਟ ਆਓ ਤਾਂ ਤੁਰਤ ਬਾਹਰ ਸੁੱਟ ਆਏ। ਅੱਧੀ ਰਾਤ ਨੂੰ ਜੇ ਕਪੜੇ ਧੋ ਲਿਆਉਣ ਦਾ ਹੁਕਮ ਹੋਇਆ ਤਾਂ ਉਸੇ ਵੇਲੇ ਟੁਰ ਪਏ। ਗੰਦਗੀ ਦੇ ਟੋਏ ਵਿਚੋਂ ਜੇ ਡਿੱਗਾ ਕਟੋਰਾ ਕੱਢਣ ਲਈ ਆਗਿਆ ਕੀਤੀ ਤਾਂ ਫੱਟ ਕੁੱਦ ਪਏ। ਧਰਮਸਾਲ ਦੀ ਕੰਧ ਬਾਰਸ਼ ਨਾਲ ਢਹਿ ਪਈ ਤਾਂ ਵਰ੍ਹਦੀ ਵਰਖਾ ਵਿਚ ਕੰਧ ਮੁੜ ਉਸਾਰ ਦਿੱਤੀ। ਆਖ਼ਰੀ ਪਰਖ ਵਿੱਚ ਸਿਰਫ਼ ਲਹਣਾ ਜੀ ਹੀ ਪੂਰੇ ਉਤਰੇ। ਭਾਵੇਂ ਬਾਬਾ ਬੁੱਢਾ ਜੀ ਤੇ ਦੂਨੀ ਚੰਦ ਨਾਲ ਹੀ ਸਨ। ਗੁਰੂ ਨਾਨਕ ਦੇਵ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਪੋਥੀ, ਇਕ ਨਾਰੀਅਲ ਤੇ ਟਕਾ ਰੱਖਕੇ ਭਾਈ ਲਹਣਾ ਜੀ ਦੀ ਪਰਦਖਣਾਂ ਕੀਤੀ ਤੇ ਗੁਰੂ ਅੰਗਦ ਕਹਿ ਮੱਥਾ ਟੇਕਿਆ। ਬਾਬਾ ਬੁੱਢਾ ਜੀ ਨੇ ਗੁਰ-ਗੱਦੀ ਪ੍ਰਦਾਨ ਕਰਨ ਦੀ ਮਰਯਾਦਾ ਨਿਭਾਹੀ।

ਬਾਬਾ ਬੁੱਢਾ ਜੀ ਨੇ ਜਦ ਗੁਰੂ ਨਾਨਕ ਦੇਵ ਜੀ ਕੋਲੋਂ ਉਪਦੇਸ਼ ਮੰਗਿਆ ਤਾਂ ਗੁਰੂ ਜੀ ਨੇ ਕਿਹਾ: 'ਨਾਮ ਇਕਾਗਰ ਮਨ ਜਪਿਆਂ ਕਲਯਾਨ ਹੁੰਦੀ ਹੈ। ਸੇਵਾ ਕਰਦੇ ਰਹਿਆਂ ਅਹੰਕਾਰ ਨਹੀਂ ਆਉਂਦਾ ਅਤੇ ਆਰਜਾ ਵੀ ਵਧਦੀ ਹੈ।'





ਗੁਰੂ ਨਾਨਕ ਦੇਵ ਜੀ ਦੇ ਪੁੱਤਰਾਂ ਬਾਬਾ ਸ੍ਰੀ ਚੰਦ ਤੇ ਲਖਮੀ ਚੰਦ ਨੇ ਬੜਾ ਹੀ ਰੋਸ ਮਨਾਇਆ। ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਉਪ੍ਰੰਤ ਹਿੰਦੂ ਮੁਸਲਮਾਨ ਉਨ੍ਹਾਂ ਦੀ ਦੇਹ ਦੇ ਸੰਸਕਾਰ ਦੇ ਸਵਾਲ ਨੂੰ ਲੈ ਕੇ ਝਗੜਨ ਲੱਗੇ ਤਾਂ ਬੁੱਢਾ ਜੀ ਨੇ ਹੀ ਨਿਬੇੜਿਆ। ਗੁਰੂ ਅੰਗਦ ਦੇਵ ਜੀ ਚੁਪ-ਚਪੀਤੇ ਮਾਤਾ ਵੀਰਾਈ ਜੀ ਪਾਸ ਖਡੂਰ ਸਾਹਿਬ ਨੇੜੇ ਆ ਟਿਕੇ ਤੇ ਮਾਤਾ ਵਿਰਾਈ ਨੂੰ ਆਗਿਆ ਕਰ ਦਿੱਤੀ ਕਿ ਕਿਸੇ ਨੂੰ ਦੱਸ ਤੱਕ ਨਹੀਂ ਪਾਉਣੀ।

ਗੁਰੂ ਅੰਗਦ ਦੇਵ ਜੀ ਨੂੰ ਕਰਤਾਰਪੁਰੋਂ ਗਇਆਂ ਛੇ ਮਹੀਨੇ ਹੋ ਗਏ ਸਨ। ਸੰਗਤਾਂ ਬਿਹਬਲ ਹੋ ਉਠੀਆਂ। ਆਖਿਰ ਉਨ੍ਹਾਂ ਬਾਬਾ ਬੁੱਢਾ ਜੀ ਨੂੰ ਕਹਿਆ ਕਿ ਕੋਈ ਉਪਰਾਲਾ ਕਰੋ। ਬਾਬਾ ਜੀ, ਰਬਾਬੀ ਬਲਵੰਡ ਤੇ ਸੰਗਤਾਂ ਸਮੇਤ ਸੰਘਰ ਪੁੱਜੇ। ਮਾਈ ਵੀਰਾਈ ਨੂੰ ਮਿਲਦੇ ਸਾਰ ਸਮਝ ਗਏ ਕਿ ਗੁਰੂ ਜੀ ਮਾਈ ਦੇ ਘਰ ਹਨ ਪਰ ਹੁਕਮ ਦੀ ਬੱਝੀ ਦੱਸਣ ਤੋਂ ਸੰਕੋਚ ਕਰਦੀ ਹੈ।

ਘਰ ਪੁੱਜਦੇ ਸਾਰ ਕੁੰਡਾ ਖੜਕਾਉਣ ਦੀ ਥਾਂਵੇਂ ਬੁੱਢਾ ਜੀ ਨੇ ਬਲਵੰਡ ਜੀ ਨੂੰ ਕੀਰਤਨ ਕਰਨ ਲਈ ਬੇਨਤੀ ਕੀਤੀ। ਬਾਬਾ ਜੀ ਕਹਿਣ ਲੱਗੇ : ਆਪੇ ਗੁਰੂ ਨਾਨਕ ਦੀ ਆਵਾਜ਼ ਸੁਣ ਕੇ ਦੌੜੇ ਆਉਣਗੇ। ਸ਼ਬਦ ਦੀ ਧੁਨੀ ਉਠੀ ਹੀ ਸੀ ਕਿ ਗੁਰੂ ਅੰਗਦ ਦੇਵ ਜੀ ਨੇ ਅੰਦਰੋਂ ਖੜਕਾ ਕੀਤਾ ਤੇ ਮਾਈ ਨੇ ਜੰਦਰਾ ਖੋਲ੍ਹਿਆ। ਦਰਵਾਜ਼ਾ ਖੁਲ੍ਹਦਿਆਂ ਗੁਰੂ ਜੀ ਬਾਹਰ ਆਏ। ਦਰਸ਼ਨ ਦਿੱਤੇ। ਨਿਹਾਲ ਕੀਤਾ ਅਤੇ ਖਡੂਰ ਆ ਟਿਕੇ। ਇਸ ਜੁਗਤ ਨਾਲ ਬਾਬਾ ਬੁੱਢਾ ਜੀ ਨੇ ਮਾਈ ਵਿਰਾਈ ਦਾ ਪ੍ਰਣ ਵੀ ਕਾਇਮ ਰੱਖਿਆ ਤੇ ਗੁਰੂ ਜੀ ਦੇ ਦੀਦਾਰ ਵੀ ਸੰਗਤਾਂ ਨੂੰ ਕਰਵਾ ਦਿੱਤੇ। ਇਸ ਦੀ ਸਾਰਿਆਂ ਉਪਮਾ ਕੀਤੀ।

ਖਡੂਰ ਸਾਹਿਬ ਰੌਣਕਾਂ ਲੱਗ ਗਈਆਂ। ਧਰਮਸਾਲ ਉਸਰ ਗਈ। ਮਾਤਾ ਖੀਵੀ ਜੀ ਨੂੰ ਗੁਰੂ ਅੰਗਦ ਦੇਵ ਜੀ ਨੇ ਹੱਥੀਂ ਕੜਛਾ ਪਕੜਾ ਕਿਹਾ : ਮੈਨੂੰ ਹੁਕਮ ਹੋਇਆ ਸੀ ਗੁਰ-ਸ਼ਬਦ ਵਰਤਾਉਣ ਦਾ, ਤੂੰ ਲੰਗਰ





ਦਉਲਤ ਵੰਡ।

ਲੰਗਰ ਦਿਨ-ਰਾਤ ਜਾਰੀ ਰਹਿੰਦਾ ਸੀ। ਬਾਬਾ ਬੁੱਢਾ ਜੀ ਨੇ ਸਾਰੀ ਜ਼ਿੰਮੇਵਾਰੀ ਸੰਭਾਲ ਲਈ ਸੀ। ਸਭ ਇਕ ਥਾਂ ਹੀ ਪ੍ਰਸ਼ਾਦ ਛਕਦੇ। ਬਚਾ ਕੇ ਕੁਝ ਨ ਰਖਿਆ ਜਾਂਦਾ, ਜੋ ਕੁਝ ਸੰਗਤਾਂ ਵਲੋਂ ਭੇਟ ਹੁੰਦਾ ਲੰਗਰ ਜਾਂ ਧਰਮ-ਕਾਰਜਾਂ ਲਈ ਖਰਚ ਕਰ ਦਿੱਤਾ ਜਾਂਦਾ। ਗੁਰੂ ਅੰਗਦ ਦੇਵ ਜੀ ਨੇ ਤਾਂ ਆਪਣੇ ਪੁੱਤਰਾਂ ਦਾਤੂ ਜੀ ਤੇ ਦਾਸੂ ਜੀ ਨੂੰ ਹੁਕਮ ਦੇ ਰੱਖਿਆ ਸੀ ਕਿ ਆਪਣਾ ਗੁਜ਼ਾਰਾ ਦੁਕਾਨਦਾਰੀ ਜਾਂ ਕਾਸ਼ਤਕਾਰੀ 'ਤੇ ਹਾਸਲ ਕਰੋ। ਪੂਜਾ ਦਾ ਧਨ-ਮਾਲ ਜ਼ਹਿਰ-ਕਾਤਿਲ ਹੈ। ਕੋਈ ਭੁੱਖਾ, ਪਿਆਸਾ, ਬਿਹੰਗਮ ਸਾਧੂ, ਲੰਗੜਾ ਲੂਲ੍ਹਾ, ਬਿਰਧ, ਰੋਗੀ ਖਡੂਰ ਸਾਹਿਬ ਆਉਂਦਾ ਤਾਂ ਬੁੱਢਾ ਜੀ ਅੱਗੇ ਹੋ ਕੇ ਉਸ ਦੀ ਲੋੜ ਪੂਰੀ ਕਰਦੇ। ਲੰਗਰ ਹਰ ਵੇਲੇ ਜਾਰੀ ਰਹਿੰਦਾ, ਮਾਤਾ ਖੀਵੀ ਜੀ ਦੇਖ-ਰੇਖ ਕਰ ਰਹੇ ਸਨ।



ਇਕ ਸਮੇਂ ਐਸਾ ਹੋਇਆ ਕਿ ਬਾਬਾ ਜੀ ਦਾ ਸਵੇਰ ਦਾ ਕੀਰਤਨ ਖੁੰਝ ਗਿਆ ਤਾਂ ਉਨ੍ਹਾਂ ਬਲਵੰਡ ਜੀ ਨੂੰ ਕਿਹਾ ਕਿ ਸ਼ਬਦ ਸੁਨਾਉਣਾ, ਬੜੀ ਚਾਹ ਉਠੀ ਹੈ। ਬਲਵੰਡ ਜੀ ਨੇ ਸੁਨਾਉਣ ਤੋਂ ਇਨਕਾਰ ਵੀ ਕੀਤਾ ਤੇ ਕੁਝ ਨਿਰਾਦਰ ਭਰੇ ਸ਼ਬਦ ਵੀ ਕਹੇ। ਅਗਲੇ ਦਿਨ ਜਦ ਬਲਵੰਡ ਦੀ ਸੰਗਤ ਵਿੱਚ ਕੀਰਤਨ ਆਰੰਭ ਕਰਨ ਲੱਗੇ ਤਾਂ ਆਪ ਜੀ ਨੇ ਉਨ੍ਹਾਂ ਨੂੰ ਰੋਕ ਦਿੱਤਾ। ਜਦ ਉਨ੍ਹਾਂ ਕਾਰਨ ਪੁਛਿਆ ਤਾਂ ਗੁਰੂ ਅੰਗਦ ਦੇਵ ਜੀ ਨੇ ਕਿਹਾ:

ਜਦ ਪ੍ਰੇਮ-ਵਸ ਹੋ ਸਿੱਖ ਕੁਝ ਕਹਿੰਦਾ ਹੈ ਤਾਂ ਉਸ ਵਿਚ ਅਤੇ ਗੁਰੂ ਵਿਚ ਕੋਈ ਅੰਤਰ ਨਹੀਂ ਰਹਿੰਦਾ।

ਬਾਬਾ ਅਮਰਦਾਸ ਜੀ ਇਨ੍ਹਾਂ ਦਿਨਾਂ ਵਿਚ ਖਡੂਰ ਸਾਹਿਬ ਆ ਗਏ ਸਨ। ਉਨ੍ਹਾਂ ਜਲ ਦੀ ਸੇਵਾ ਸੰਭਾਲ ਲਈ ਸੀ। ਗੁਰੂ ਅੰਗਦ ਦੇਵ ਜੀ ਲਈ ਨਿਤ ਬਿਆਸਾ ਤੋਂ ਜਲ ਦੀ ਗਾਗਰ ਭਰ ਲਿਆਂਦੇ ਤੇ ਇਸ਼ਨਾਨ ਕਰਾਂਦੇ। ਬਾਬਾ ਬੁੱਢਾ ਜੀ ਦੇਖ ਰਹੇ ਸਨ ਕਿ ਇੱਧਰ ਬਾਬਾ ਅਮਰਦਾਸ ਜੀ ਸੇਵਾ ਵਿਚ ਜੁਟੇ ਹੋਏ ਸਨ ਤੇ ਉਧਰ ਗੁਰ-ਪੁੱਤਰ ਦਾਤੂ ਜੀ ਤੇ ਦਾਸੂ ਜੀ ਈਰਖਾ ਵਿਚ ਜਲ ਰਹੇ ਸਨ। ਬਾਬਾ ਬੁੱਢਾ ਜੀ ਨੇ ਸਮਝਾਇਆ ਕਿ ਇਹ ਕੋਈ ਜੱਦੀ ਜਾਇਦਾਦ ਨਹੀਂ ਹੈ। ਸੇਵਾ ਨੂੰ ਹੀ ਫਲ ਲੱਗਦਾ ਹੈ।

ਗੁਰੂ ਅੰਗਦ ਦੇਵ ਜੀ ਨੇ ਆਪਣੇ ਸਾਹਮਣੇ ਬਾਬਾ ਬੁੱਢਾ ਜੀ ਨੂੰ ਗੁਰੂ ਅਮਰਦਾਸ ਜੀ ਨੂੰ ਗੁਰ-ਗੱਦੀ ਦੀ ਜ਼ਿੰਮੇਵਾਰੀ ਦੇਣ ਲਈ ਕਹਿਆ:



ਈਰਖਾ ਨਾ ਵਧੇ, ਇਸ ਲਈ ਗੁਰੂ ਅਮਰਦਾਸ ਜੀ ਨੇ ਖਡੂਰ ਸਾਹਿਬ ਛੱਡ ਦਿੱਤਾ ਤੇ ਗੋਇੰਦਵਾਲ ਆ ਗਏ। ਬਾਬਾ ਬੁੱਢਾ ਜੀ ਵੀ ਗੋਇੰਦਵਾਲ ਆ ਗਏ। ਖਡੂਰ ਵਾਲੀਆਂ ਹੀ ਰੌਣਕਾਂ ਗੋਇੰਦਵਾਲ ਹੋ ਗਈਆਂ।

ਦਾਤੂ ਜੀ ਇਕ ਵਾਰੀ ਐਸੇ ਗੁੱਸੇ ਵਿਚ ਆਏ ਕਿ ਗੋਇੰਦਵਾਲ ਆ ਕੇ ਤਖ਼ਤ 'ਤੇ ਬੈਠੇ ਗੁਰੂ ਅਮਰਦਾਸ ਜੀ ਨੂੰ ਲੱਤ ਕੱਢ ਮਾਰੀ। ਸ਼ਾਂਤੀ ਦੇ ਪੁੰਜ ਗੁਰੂ ਅਮਰਦਾਸ ਜੀ ਨੇ ਸਗੋਂ ਦਾਤੂ ਦੇ ਪੈਰ ਪਕੜ ਆਖਿਆ ਕਿ 'ਉਨ੍ਹਾਂ ਦੇ ਹੱਡ ਕਰੜੇ ਹਨ ਤੇ ਆਪ ਦੇ (ਦਾਤੂ ਦੇ) ਪੈਰ ਕੂਲੇ ਕਿਧਰੇ ਚੋਟ ਤਾਂ ਨਹੀਂ ਆਈ?' ਸੰਗਤਾਂ ਨੇ ਦਾਤੂ ਨੂੰ ਗੋਇੰਦਵਾਲ ਤੋਂ ਭਜਾ ਦਿੱਤਾ: ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਛੱਡ ਦਿੱਤਾ। ਸੰਗਤਾਂ ਵਿਆਕੁਲ ਹੋ ਉਠੀਆਂ।



ਬਾਬਾ ਬੁੱਢਾ ਜੀ ਪਿੰਡ ਗਏ ਹੋਏ ਸਨ। ਜਦ ਉਨ੍ਹਾਂ ਨੂੰ ਖਬਰ ਹੋਈ ਤਾਂ ਉਹ ਗੋਇੰਦਵਾਲ ਪੁੱਜੇ। ਸੰਗਤਾਂ ਨੂੰ ਧੀਰਜ ਦਿੱਤਾ ਅਤੇ ਕਿਹਾ ਕਿ ਜੋ ਘੋੜੀ ਉਨ੍ਹਾਂ ਨੂੰ ਛੱਡ ਕੇ ਵਾਪਸ ਮੁੜੀ ਹੈ। ਉਸ ਨੂੰ ਅੱਗੇ ਲਗਾ ਕੇ ਸ਼ਬਦ-ਕੀਰਤਨ ਕਰਦੇ ਟੁਰ ਪਵੋ। ਘੋੜੀ ਬਾਸਰਕੇ ਇਕ ਕੋਨੇ ਅੱਗੇ ਜਾ ਕੇ ਰੁਕ ਗਈ। ਪਰ ਸੰਗਤਾਂ ਦੀ ਮਾਯੂਸੀ ਹੋਰ ਵਧੀ ਜਦ ਉਨ੍ਹਾਂ ਦਰਵਾਜ਼ੇ 'ਤੇ ਲਿਖੇ ਹੋਏ ਪਾਇਆ ਕਿ ਜੋ ਕੋਈ ਦਰ ਖੋਲ੍ਹੇਗਾ ਉਹ ਸਾਡਾ ਸਿੱਖ ਨਹੀਂ ਅਤੇ ਅਸੀਂ ਉਸ ਦੇ ਗੁਰੂ ਨਹੀਂ। ਸੰਗਤਾਂ ਬਾਬਾ ਬੁੱਢਾ ਜੀ ਵੱਲ ਤੱਕਣ ਲੱਗ ਪਈਆਂ। ਬਾਬਾ ਜੀ ਨੇ ਪਿਛਲੀ ਦੀਵਾਰ ਜਾ ਸੰਨ੍ਹ ਮਾਰੀ ਤੇ ਮਘੋਰ ਕਰ ਅੰਦਰ ਦਾਖਲ ਹੋ ਗਏ। ਗੁਰੂ ਅਮਰਦਾਸ ਜੀ ਦੇ ਚਰਨਾਂ ਨੂੰ ਹੱਥ ਲਗਾਇਆ ਉਨ੍ਹਾਂ ਛਾਤੀ ਨਾਲ ਲਗਾ ਲਿਆ। ਸੰਗਤਾਂ ਵੀ ਆ ਗਈਆਂ ਤੇ ਉਚੀ-ਉਚੀ ਕਹਿਣ ਲੱਗੀਆਂ:

ਧਨ ਭਾਈ ਬੁੱਢਾ  
ਜਿਨ ਗੁਰ ਲਧਾ।

ਗੁਰੂ ਅਮਰਦਾਸ ਜੀ ਨੇ ਬਾਬਾ ਬੁੱਢਾ ਜੀ ਨੂੰ ਅਸੀਸ ਦੇਂਦੇ ਹੋਏ ਕਿਹਾ:

'ਤੂੰ ਸਗਤਾਂ ਦਾ ਬੋਹਥਾ ਹੈ। ਸਿਖੀ ਦੀ ਹਦ ਹੈ ਸਿੱਖੀ ਦਾ ਚਮਕਦਾ ਸਿਤਾਰਾ ਹੈ।'

ਗੁਰੂ ਜੀ ਗੋਇੰਦਵਾਲ ਮੁੜ ਆਏ। ਬਾਬਾ ਜੀ ਨੇ ਗੁਰੂ ਅਮਰਦਾਸ ਜੀ ਕੋਲੋਂ ਪੁੱਛਿਆ: ਪਾਤਸ਼ਾਹ! ਜੋ ਕੋਈ ਕਰੇ ਬੁਰਾਈ ਤਾਂ ਉਸ ਨਾਲ ਕੀ ਕਰੀਏ?

ਮਹਾਰਾਜ: ਭਲਾਈ:

ਬਾਬਾ ਬੁੱਢਾ ਜੀ: ਉਹ ਫਿਰ ਕਰੇ ਬੁਰਾਈ ਕਰੇ ਤਾਂ ਫਿਰ ਕੀ ਕਰੀਏ?

ਗੁਰੂ ਜੀ: ਫਿਰ ਵੀ ਭਲਿਆਈ।

ਬਾਬਾ ਜੀ: ਬਾਰ-ਬਾਰ ਕਿਉਂ ਕਰੇ ਭਲਿਆਈ ਬੁਰੇ ਨਾਲ?

ਗੁਰ ਪਿਤਾ: ਜੇ ਉਹ ਬੁਰਾਈ ਦ੍ਰਿੜ੍ਹ ਕਰਦਾ ਹੈ ਤਾਂ ਅਸੀਂ ਕਿਉਂ ਛਡੀਏ ਭਲਿਆਈ! ਏਕ ਮਨੁੱਖ ਕਰੇ ਜ਼ਿਆਦਤੀ ਅਤੇ ਦੂਜਾ ਸਹਿ ਜਾਵੇ ਤਾਂ ਸਹਾਰਨ ਵਾਲੇ ਤੋਂ ਕੁਰਬਾਨ!

ਜਬਰ ਕਰਨ ਵਾਲੇ ਨੂੰ ਵਾਹਿਗੁਰੂ ਆਪ ਸੰਭਾਲਦਾ ਹੈ।

ਵਾਹਿਗੁਰੂ ਦਾ ਸੁਭਾਉ ਹੈ। ਨਾ ਫੜੇ ਨ ਫੜੇ, ਫੜੇ ਤਉ
ਛਡੇ ਹੀ ਨਾਂਹ।

ਚੋਟ ਉਪਰ ਚੋਟ ਚਲਾਵੇ।






ਗੋਇੰਦਵਾਲ ਵਿਚ ਸੰਗਤਾਂ ਦਾ ਉਮਾਹ ਥੰਮ੍ਹਿਆ ਨਹੀਂ ਸੀ ਜਾਂਦਾ। ਸਿੱਖੀ ਦੀ ਸੋਅ ਸਾਰੇ ਹਿੰਦੁਸਤਾਨ ਫੈਲਣ ਲੱਗੀ। ਲੋੜ ਭਾਸੀ ਕਿ ਐਜੇ ਪ੍ਰਚਾਰਕ ਨਿਯਤ ਕਰੀਏ ਜੋ ਸਿਰਫ ਗੁਰੂ ਆਸ਼ਾ ਜਾ ਦਸਣ। ੨੨ ਮੰਜੀਆਂ ਥਾਪੀਆਂ ਗਈਆਂ। ਮੰਜੀਦਾਰ ਉੱਚ ਆਚਰਨ ਦੇ ਹੁੰਦੇ ਸਨ। ਗ੍ਰਹਿਸਤੀ ਸਨ। ਦੋ ਮੰਜੀਆਂ ਤੇ ਨਿਰੋਲ ਬੀਬੀਆਂ ਨੂੰ ਦਿੱਤੀਆਂ। ਕਾਬਲ ਦੀ ਮਾਈ ਸੇਵਾ ਤੇ ਕਸ਼ਮੀਰ ਦੀ ਮਾਈ ਭਾਗਭਰੀ ਉਨ੍ਹਾਂ ਵਿਚੋਂ ਦੋ ਸਨ। ਬਾਬਾ ਬੁੱਢਾ ਜੀ ਨੂੰ ਸਭ ਦਾ ਮੁਖੀ ਥਾਪਿਆ ਗਿਆ।

ਗੁਰੂ ਜੀ ਨੇ ਭਿੱਟ ਦੇ ਰੋਗ ਨੂੰ ਹਟਾਉਣ ਲਈ ਪਹਿਲਾ ਇਹ ਹੁਕਮ ਦਿੱਤਾ ਕਿ ਪਹਲੇ ਪੰਗਤ, ਪਾਛੈ ਸੰਗਤਿ। ਗੁਰੂ ਜੀ ਦੇਖ ਰਹੇ ਸਨ ਕਿ ਭਿੱਟ ਦੀ ਜੜ੍ਹ ਮੂਲੋਂ ਨਹੀਂ ਕੱਟੀ ਜਾ ਰਹੀ। ਪਾਣੀ ਦੀ ਭਿੱਟ ਫਿਰ ਵੀ ਮੰਨੀ ਜਾ ਰਹੀ ਹੈ। ਇਸ ਲਈ ਬਾਉਲੀ ਸਾਹਿਬ ਉਸਾਰਨ ਦਾ ਫੈਸਲਾ ਕੀਤਾ ਜਿਸ ਦੀਆਂ ਚੌਰਾਸੀ ਪੌੜੀਆਂ ਰੱਖੀਆਂ ਜਾਣ। ਨਾਮ ਜਪਦਿਆਂ ਚੌਰਾਸੀ ਕੱਟੀ ਜਾਏ। ਵੈਸਾਖੀ ਵਾਲੇ ਦਿਨ ਕਹੀ ਨਾਲ ਪਹਿਲਾ ਟੱਕ ਬਾਬਾ ਬੁੱਢਾ ਜੀ ਨੇ ਗੁਰੂ ਆਗਿਆ ਨਾਲ ਲਗਾਇਆ ਤੇ ਮਿੱਟੀ ਦੀ ਟੋਕਰੀ ਭਰ ਸਿਰ ਉਠਾ ਪਰ੍ਹਾਂ ਸੁਟੀ।

ਅਕਬਰ ਜਦ ਗੁਰੂ ਦਰਸ਼ਨਾਂ ਨੂੰ ਗੋਇੰਦਵਾਲ ਸਾਹਿਬ ਆਇਆ ਤਾਂ ਉਸ ਨੇ ਪਹਿਲਾਂ ਸੰਗਤ ਵਿਚ ਬੈਠ ਪ੍ਰਸ਼ਾਦ ਛਕਿਆ ਫਿਰ ਗੁਰੂ ਦੇ ਹਜ਼ੂਰ ਆਇਆ। ਕਿਸ ਸ਼ਰਧਾ ਵਿਚ ਦਰਸ਼ਨਾਂ ਹਿੱਤ ਆਇਆ ਸੀ- ਉਸਦਾ ਅੰਦਾਜ਼ਾ ਇਥੋਂ ਹੀ ਲਗਾਇਆ ਜਾ ਸਕਦਾ ਹੈ ਕਿ ਜੋ ਉਸ ਦੇ ਸਵਾਗਤ ਲਈ ਲਾਲ ਕਪੜਾ ਮੁਸਾਹਬਾਂ ਨੇ ਵਿਛਾਇਆ ਸੀ ਤਾਂ ਉਸ ਨੇ ਉਹ ਆਪਣੇ ਹੱਥੀਂ ਪਰ੍ਹਾਂ ਕਰ ਦਿੱਤਾ ਤੇ ਨੰਗੇ ਪੈਰੀਂ ਦਰਸ਼ਨਾਂ ਨੂੰ ਆਇਆ:





ਅਕਬਰ ਸੁਜਾਨ ਪਗ ਨਹੀਂ ਪਰਾ।

ਨਿਜ ਹਾਥ ਉਠਾਏ ਕਿਨਾਰੇ ਕਰਾ।

ਕਿਤਨਾ ਹੀ ਚਿਰ ਇਕਾਗ੍ਰ-ਚਿਤ ਹੋ ਗੁਰੂ ਜੀ ਦੇ ਬਚਨ ਸੁਣਦਾ ਰਹਿਆ। ਜਾਂਦੀ ਵਾਰੀ ਤਿੰਨ ਪਿੰਡ ਬੀਬੀ ਭਾਨੀ ਜੀ ਦੇ ਨਾਂ ਲਗਾ ਗਿਆ। ਜਦ ਤਕ ਜ਼ਿੰਦਾ ਰਹਿਆ, ਹਰ ਸਾਲ ਵੈਸਾਖੀ ਨੂੰ ਇਕ ਲੱਖ ਪੰਝੀ ਹਜ਼ਾਰ ਰੁਪਿਆ ਭੇਟ ਵਜੋਂ ਭੇਜਦਾ ਰਹਿਆ। ਮਿਲੇ ਪਿੰਡਾਂ ਦੀ ਥਾਂ ਬਾਬਾ ਜੀ ਨੇ 'ਗੁਰੂ ਦੀ ਰੱਖ' ਬਣਾਈ ਜਿਥੇ ਪੰਛੀ, ਪਸ਼ੂ ਖੁਲ੍ਹੇ ਫਿਰਦੇ ਤੇ ਸਚਮੁਚ ਹਿਰਨ ਤੇ ਸ਼ੇਰ ਇਕੋ ਘਾਟ ਪਾਣੀ ਪੀਂਦੇ। ਮੋਰ ਤੇ ਸੱਪ ਇਕੋ ਵੇਲੇ ਇਕੋ ਪਾਸੇ ਦੌੜੇ ਦੇਖੇ ਜਾ ਸਕਦੇ:-

**"ਮੋਰ ਮਾਰ (ਸੱਪ) ਬੈਠੇ ਇਕ ਥਾਨਾ**

**ਅਜਾ (ਬਕਰੀ) ਸਿੰਘ ਫਿਰਹੈਂ ਲਪਟਾਨਾ।"**

**(ਗੁਰ ਬਿਲਾਸ ਪਾਤਸ਼ਾਹੀ ਛੇਵੀਂ)**

ਇਕ ਸੁੰਦਰ ਬਾਗ ਵੀ ਬਾਬਾ ਜੀ ਨੇ ਬਣਾਇਆ। ਦੁਧਾਰੂ ਪਸ਼ੂ ਵੀ ਉਥੇ ਹੀ ਰਖੇ ਗਏ। ਰੋਜ਼ ਲੰਗਰ ਵਿਚ ਦੁੱਧ ਉਥੋਂ ਆਉਂਦਾ, ਗੋਇੰਦਵਾਲ ਦੀ ਇਤਨੀ ਮਹਿਮਾ ਹੋ ਗਈ ਕਿ ਇਸ ਨੂੰ 'ਗੋਬਿੰਦਪੁਰੀ ਸਮ ਹੀ ਗਿਣਿਆਂ ਜਾਂਦਾ ਸੀ। ਵਪਾਰ ਦਾ ਵੀ ਗੋਇੰਦਵਾਲ ਕੇਂਦਰ ਬਣ ਗਿਆ।

ਭਾਈ ਜੇਠਾ ਜੀ (ਗੁਰੂ ਰਾਮ ਦਾਸ ਜੀ) ਜਿਨ੍ਹਾਂ ਦਾ ਪ੍ਰਕਾਸ਼ ਲਾਹੌਰ ਚੂਨੀ ਮੰਡੀ ਵਿਖੇ ਹੋਇਆ ਸੀ, ਮਾਪਿਆਂ ਦੇ ਛੋਟੀ ਉਮਰ ਵਿਚ ਗੁਜ਼ਰ ਜਾਣ ਉਪ੍ਰੰਤ ਨਾਨੀ ਪਾਸ ਬਾਸਰਕੇ (ਜਨਮ ਅਸਥਾਨ ਗੁਰੂ ਅਮਰਦਾਸ ਜੀ) ਆ ਗਏ ਸਨ। ਘੁੰਘਣੀਆਂ ਵੇਚ ਗੁਜ਼ਾਰਾ ਕਰਦੇ। ਬਾਉਲੀ ਸਾਹਿਬ ਦਾ ਉਸਰਣਾ ਸੁਣ ਭਾਈ ਜੇਠਾ ਗੋਇੰਦਵਾਲ ਹੀ ਆ ਗਏ ਸਨ। ਉਨ੍ਹਾਂ ਦਾ ਮਿੱਠਾ ਸੁਭਾਅ, ਸੇਵਾ ਵਿਚ ਹਰ ਵੇਲੇ ਜੁੱਟੇ ਰਹਿਣਾ ਤੇ ਸ਼ੁੱਧ ਆਚਰਨ ਤੇ ਨਿਮਰਤਾ ਦੇਖ ਆਪਣੀ ਛੋਟੀ ਬੇਟੀ ਬੀਬੀ ਭਾਨੀ ਦਾ ਆਨੰਦ-ਕਾਰਜ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਨਾਲ ਕਰ ਦਿੱਤਾ। ਸੇਵਾ 'ਤੇ ਹੀ ਪ੍ਰਸੰਨ ਹੋ ਗੁਰੂ ਅਮਰਦਾਸ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਗੁਰੂ ਰਾਮਦਾਸ ਜੀ ਨੂੰ ਸੌਂਪ ਦਿੱਤੀ। ਜਦ ਗੁਰ-ਗੱਦੀ ਦੀ ਜ਼ਿੰਮੇਵਾਰੀ ਬਖਸ਼ੀ ਗਈ ਉਸ ਵੇਲੇ ਹੀ ਗੁਰੂ ਰਾਮਦਾਸ ਜੀ ਬਾਉਲੀ ਸਾਹਿਬ ਦੀ ਕਾਰ-ਸੇਵਾ ਵਿਚ ਜੁਟੇ ਸਨ। ਬਾਬਾ ਬੁੱਢਾ ਜੀ ਨਾਲ ਗੁਰੂ ਜੀ ਬਾਉਲੀ ਸਾਹਿਬ ਪੁੱਜੇ। ਹੱਥੀਂ ਕਾਰ ਦੀ ਟੋਕਰੀ ਗੁਰੂ ਜੀ ਨੇ ਸਿਰੋਂ ਉਤਾਰ ਪਾਸ ਰੱਖੀ ਤੇ ਬਾਬਾ ਜੀ ਨੇ ਆਦਰ ਨਾਲ ਸਿੰਘਾਸਨ 'ਤੇ ਬਿਠਲਾ ਦਿੱਤਾ। ਗੁਰ-ਗੱਦੀ ਦੀ ਸੌਂਪਣ ਦੀ ਸਾਰੀ ਮਰਯਾਦਾ ਬਾਬਾ ਜੀ ਨੇ ਹੀ ਨਿਬਾਹੀ।





ਗੁਰੂ ਅਮਰਦਾਸ ਜੀ ਨੇ ਇਹ ਹੁਕਮ ਵੀ ਕੀਤਾ ਕਿ ਸ੍ਰੀ ਅੰਮ੍ਰਿਤਸਰ ਨਗਰ ਦੀ ਉਸਾਰੀ ਕਰਨੀ ਹੈ। ਆਪੂੰ ਗੁਰੂ ਅਮਰਦਾਸ ਜੀ ਨੇ ਥਾਂ ਦੱਸੀ ਅਤੇ ਗੁਰੂ ਰਾਮਦਾਸ ਜੀ ਨੇ ਬੁੱਢਾ ਜੀ ਨਾਲ ਆਕੇ 'ਗੁਰੂ ਚੱਕ' ਦੀ ਨੀਂਹ ਰੱਖੀ। ਸਾਰੀ ਵਿਉਂਤ ਸਮਝਾਕੇ ਗੁਰੂ ਅਮਰਦਾਸ ਜੀ ਤਾਂ ਵਾਪਸ ਗੋਇੰਦਵਾਲ ਆ ਗਏ ਪਰ ਪਿਛੋਂ ਬਾਬਾ ਬੁੱਢਾ ਜੀ ਦੀ ਦੱਸੀ ਵਿਉਂਤ ਅਨੁਸਾਰ ਨਗਰ ਦੀ ਉਸਾਰੀ ਹੁੰਦੀ ਰਹੀ।

ਪਹਿਲਾਂ ਟਾਹਲੀ ਸਾਹਿਬ ਲਾਗੇ ਸੰਤੋਖ ਸਰ ਬਣਾਇਆ ਫਿਰ ਦੁਖ-ਭੰਜਨੀ ਦੀ ਥਾਂਵੇਂ ਸ੍ਰੀ ਅੰਮ੍ਰਿਤਸਰ ਦੀ ਉਸਾਰੀ ਕੀਤੀ। ਬਾਬਾ ਜੀ ਨੇ ਕਹੀ ਗੁਰੂ ਰਾਮਦਾਸ ਜੀ ਦੇ ਹੱਥ ਪਕੜਾਈ ਤੇ ਸਰੋਵਰ ਦਾ ਟੱਕ ਲਗਾਇਆ।

ਗੁਰੂ ਅਮਰਦਾਸ ਜੀ ਦੇ ਜੋਤੀ-ਜੋਤ ਸਮਾਉਣ ਬਾਅਦ ਜਦ ਗੁਰੂ ਰਾਮਦਾਸ ਜੀ ਨੇ ਡਿੱਠਾ ਕਿ ਬਾਬਾ ਮੋਹਨ ਜੀ ਕੁਝ ਖਿਝੇ ਹਨ ਤਾਂ ਪੱਕਾ ਟਿਕਾਣਾ ਆਪ ਜੀ ਨੇ ਸ੍ਰੀ ਅੰਮ੍ਰਿਤਸਰ ਹੀ ਕਰ ਲਿਆ।

ਸਾਰਾ ਕਾਰਜ ਬਾਬਾ ਜੀ ਦੀ ਨਿਗਰਾਨੀ ਹੇਠ ਹੀ ਹੋ ਰਿਹਾ ਸੀ। ਜਿਸ ਬੇਰੀ ਹੇਠ ਬੈਠ ਉਹ ਕਾਰ-ਸੇਵਾ ਕਰਵਾਂਦੇ ਸਨ, ਉਸੇ ਨੂੰ ਹੁਣ ਬਾਬਾ ਬੁੱਢਾ ਜੀ ਦੀ ਬੇਰੀ ਕਹਿੰਦੇ ਹਨ।

ਗੁਰੂ ਰਾਮਦਾਸ ਜੀ ਨੇ ਆਪਣੇ ਤਿੰਨਾਂ ਪੁੱਤਰਾਂ, ਬਾਬਾ ਪ੍ਰਿਥੀ ਚੰਦ, ਬਾਬਾ ਮਹਾਂਦੇਵ ਤੇ (ਗੁਰੂ) ਅਰਜਨ ਦੇਵ ਜੀ ਦੇ ਸੁਭਾਅ ਕਰਮ ਵੱਲ ਨੀਝ ਲਗਾ ਦੇਖ ਰਹੇ ਸਨ। ਬਾਬਾ ਬੁੱਢਾ ਜੀ ਦੀ ਪਾਰਖੂ ਅੱਖ ਵੀ ਤਿੰਨਾਂ ਵੱਲ ਦੇਖ ਰਹੀ ਸੀ। ਪ੍ਰਿਥੀ ਚੰਦ ਦਾ ਬਹੁਤਾ ਸਮਾਂ ਧਨ-ਦੌਲਤ ਇਕੱਠੀ ਕਰਨ ਤੇ ਹਿਸਾਬ-ਕਿਤਾਬ ਕਰਦੇ ਹੀ ਗੁਜ਼ਰਦਾ ਸੀ। ਮਹਾਂਦੇਵ ਜੀ ਕਿਸੇ ਗੁਰੂ-ਕਾਰਜ ਵਿਚ ਹਿੱਸਾ ਤੱਕ ਨਹੀਂ ਸਨ ਪਾਉਂਦੇ। ਵਿਰਕਤ ਹੀ ਫਿਰਦੇ ਸਨ। ਗੁਰੂ ਅਰਜਨ ਦੇਵ ਜੀ ਇਕ ਪਲ ਵੀ ਜ਼ਾਇਆ ਨਾ ਕਰਦੇ। ਅੰਮ੍ਰਿਤ ਵੇਲੇ ਤੋਂ ਲੈਕੇ ਰਾਤੀਂ ਸੌਣ ਤੱਕ ਸੇਵਾ, ਸਿਮਰਨ, ਘਾਲ, ਸੰਗਤਾਂ ਦੀ ਦੇਖ-ਭਾਲ ਵਿਚ ਲੱਗੇ ਰਹਿੰਦੇ। ਲਾਹੌਰ ਜਾਣ ਦੇ ਹੁਕਮ ਨੂੰ ਜਦ ਪ੍ਰਿਥੀ ਚੰਦ ਨੇ ਇਹ ਕਹਿ ਕੇ ਮੰਨਣ ਤੋਂ ਇਨਕਾਰ ਕਰ ਦਿੱਤਾ ਕਿ ਉਸ ਦੇ ਜਾਣ ਤੋਂ ਬਾਅਦ ਸਾਰੇ ਕਾਰਜਾਂ ਦੀ ਦੇਖ-ਰੇਖ ਕੌਣ ਕਰੇਗਾ? ਮਹਾਂਦੇਵ ਨੇ ਆਖ ਦਿੱਤਾ ਸੀ ਕਿ ਇਹ ਰਿਸ਼ਤੇਦਾਰੀਆਂ ਬਹੁਤ ਕੱਚੀਆਂ ਹਨ। ਪਰ ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ 'ਪਿਤਾ ਜੀ! ਇਤਨੇ ਆਸਾਨ ਕਾਰਜ ਲਈ ਲਾਹੌਰ ਭੇਜਣ ਲੱਗੇ ਹੋ, ਜਿੱਥੇ ਸੁੱਖ ਹੀ ਸੁੱਖ ਹੈ। ਤੁਸੀਂ ਸੀਸ ਮੰਗੋ, ਮੈਨੂੰ ਦੇ ਕੇ ਖੁਸ਼ੀ ਹੋਵੇਗੀ:

**"ਜਹ ਜਾਵਨ ਮੈ ਜੀਵਨ ਸੰਸੈ। ਤਿਹ ਆਇਸ ਮੋਹਿ ਦੇਹੁ ਨਿਸੰਸੈ।"**





ਲਾਹੌਰ ਜਦ ਗੁਰੂ ਅਰਜਨ ਦੇਵ ਜੀ ਨੇ ਚਾਤ੍ਰਿਕ ਦਾ ਚਿਤ੍ਰ ਬਣਾ ਕੇ ਅੰਮ੍ਰਿਤਸਰ ਭੇਜਿਆ ਸੀ ਤਾਂ ਆਪ ਜੀ ਨੇ ਮੇਘ ਬਣਾ ਵਾਪਸ ਮੋੜਿਆ। ਗੁਰੂ ਰਾਮਦਾਸ ਜੀ ਦਾ ਕਹਿਣਾ ਸੀ ਕਿ ਮੇਘ ਵਰ੍ਹਣ ਨੂੰ ਹੁਣ ਕੋਈ ਬਹੁਤੀ ਢਿੱਲ ਨਹੀਂ।

ਗੁਰੂ ਰਾਮਦਾਸ ਜੀ ਨੇ ਗੁਰ-ਗੱਦੀ ਦੀ ਜ਼ਿੰਮੇਵਾਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪਣ ਤੋਂ ਪਹਿਲਾਂ ਬਾਬਾ ਬੁੱਢਾ ਜੀ ਨੂੰ ਕਿਹਾ : ਗੁਰੂ ਨਾਨਕ ਦੇ ਤੁਸੀਂ ਪਿਆਰੇ ਹੋ। ਗੁਰੂ ਅੰਗਦ ਦੇਵ ਤੇ ਗੁਰੂ ਅਮਰਦਾਸ ਜੀ ਦੇ ਦਰਸ਼ਨਾਂ ਨਾਲ ਤ੍ਰਿਪਤ ਹੋਏ ਹੋ। ਇਹ ਦੱਸੋ ਕਿ ਬੇਟਾ ਅਰਜਨ ਅਜਰ ਜਰਨ ਜੋਗ ਹੋਇਆ ਹੈ ਜਾਂ ਨਹੀਂ? ਜੋ ਤੁਹਾਨੂੰ ਠੀਕ ਲੱਗਦਾ ਹੈ, ਦੱਸੋ!

ਬਾਬਾ ਜੀ ਨੇ ਕਿਹਾ ਕਿ ਤੁਸਾਂ ਦੇਖ ਹੀ ਲਿਆ ਹੈ ਕਿ ਪ੍ਰਿਥੀ ਚੰਦ ਛਲ-ਬਲ ਕਰਕੇ ਗੱਦੀ ਲੈਣਾ ਲੋੜਦਾ ਹੈ ਅਤੇ (ਗੁਰੂ) ਅਰਜਨ ਜੀ ਵਿਚ ਸ਼ੀਲਤਾ ਓੜਕਾਂ ਦੀ ਹੈ ਤੇ ਹੰਕਾਰ ਲੇਸ ਮਾਤ੍ਰ ਵੀ ਨਹੀਂ। ਉਨ੍ਹਾਂ ਵਰਗਾ ਹੋਰ ਕੋਈ ਨਹੀਂ।



ਪ੍ਰਿਥੀ ਚੰਦ ਨੇ ਜਦ ਬਾਬਾ ਜੀ 'ਤੇ ਗੁੱਸਾ ਕੱਢਣਾ ਚਾਹਿਆ ਤਾਂ ਉਨ੍ਹਾਂ ਕਿਹਾ :

"ਪ੍ਰਿਥੀ ਚੰਦ! ਇਹ ਗੁਰ-ਗੱਦੀ ਕਿਸੇ ਦੀ ਵਿਰਾਸਤ ਨਹੀਂ। ਇਹ ਤਾਂ ਸੇਵਾਦਾਰ ਨੂੰ ਮਿਲਣੀ ਹੈ, ਦਾਸ ਹੋਏ ਜਾਂ ਪੁੱਤਰ। ਤੇਰੇ ਵਿਚ ਮੁੱਢਲੀ ਸ਼ੈਅ ਨਿੰਮ੍ਰਤਾ ਹੀ ਨਹੀਂ, ਸੇਵਾ ਤਾਂ ਦੂਰ ਦੀ ਗੱਲ ਰਹੀ। ਇਕ ਗੱਲ ਤੂੰ ਮੂਲੋਂ ਹੀ ਭੁੱਲ ਗਿਆ ਕਿ ਸ਼ਰਧਾ ਸਭ ਦੀ ਮੂਲ ਹੈ। ਸ਼ਰਧਾ ਹੋਵੇ ਤਾਂ ਪ੍ਰੇਮ ਦੀ ਕੋਪਲ ਫੁੱਟ ਖਲੋਂਦੀ ਹੈ। ਪ੍ਰੇਮ ਨਾਲ ਅਨੰਦ ਮਿਲਦਾ ਹੈ। ਸੇਵਾ ਦੀ ਰੁਚੀ ਪਾਸ ਹੋਵੇ ਤਾਂ ਦਰਖ਼ਤ ਦੀ ਛਾਲ ਵਾਂਗ ਸ਼ਰਧਾ ਤੇ ਪ੍ਰੇਮ ਦੀ ਰੱਖਿਆ ਕਰਦੀ ਹੈ। ਫਿਰ ਵੈਰਾਗ ਉਪਜਦਾ ਹੈ ਤੇ ਵੈਰਾਗ ਹੋਵੇ ਤਾਂ ਨਾਮ ਫਲ ਲੱਗਦਾ ਹੈ।

"ਤੇਰੇ ਕੋਲੋਂ ਦੂਜੀ ਭੁੱਲ ਹੋਈ ਕਿ ਗੁਰੂ-ਪਿਤਾ ਪਾਸ ਬੈਠਾ ਤੂੰ ਅੰਦਰਲਾ ਨਹੀਂ ਜਗਾਇਆ। ਹਉਮੈ ਨਹੀਂ ਮਾਰੀ। ਪਰ ਸੁਆਰਥ ਵਾਲਾ ਗੁਣ ਗੁਰੂ ਜੀ ਕੋਲੋਂ ਨਹੀਂ ਲਿਆ। ਗੁਰੂ ਗੱਦੀ ਨੂੰ ਤੂੰ ਐਸ਼ ਦਾ ਸਾਮਾਨ ਸਮਝ ਲਿਆ।"

ਗੁਰ-ਗੱਦੀ ਦੀ ਜ਼ਿੰਮੇਵਾਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਕੇ ਗੁਰੂ ਰਾਮਦਾਸ ਜੀ ਗੋਇੰਦਵਾਲ ਪੁੱਜੇ ਹੀ ਸਨ ਕਿ ਜੋਤੀ-ਜੋਤ ਸਮਾ ਗਏ।

ਬੜਾ ਬਿਖੇੜਾ ਪਾਇਆ ਪ੍ਰਿਥੀ ਚੰਦ ਨੇ ਪਰ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੇ ਪ੍ਰਿਥੀ ਚੰਦ ਦੀ ਇਕ ਨਾ ਚੱਲਣ ਦਿੱਤੀ। ਗੁਰੂ ਅਰਜਨ ਦੇਵ ਜੀ ਉਸਾਰੀ ਦੇ ਕਾਰਜਾਂ ਵਿਚ ਜੁਟ ਗਏ। ਲਾਹੌਰ ਬਾਉਲੀ ਸਾਹਿਬ ਬਣਵਾਈ। ਤਰਨ ਤਾਰਨ ਸ਼ਹਿਰ ਵਸਾਇਆ। ਕਰਤਾਰ ਪੁਰ (ਜਲੰਧਰ) ਦੀ ਨੀਂਹ ਰੱਖੀ। ਸਾਰੇ ਸਰੋਵਰ ਪੱਕੇ ਕੀਤੇ। ਬੀਬੀ ਭਾਨੀ ਦਾ ਖੂਹ ਤਰਨ ਤਾਰਨ ਮਾਤਾ ਜੀ ਦੀ ਯਾਦ ਵਿਚ ਲਗਾਇਆ। ਪਾਣੀ ਦੀ ਥੁੜ੍ਹ ਮੁਕੇ - ਇਸ ਲਈ ਤਿਹੱਰਟੇ, ਚੁਹੱਰਟੇ ਤੇ ਛਹਰਟੇ ਖੂਹ ਲਵਾਏ। ਦੀਵਾਨ ਅਸਥਾਨ ਸ੍ਰੀ ਅੰਮ੍ਰਿਤਸਰ, ਲਾਹੌਰ ਤੇ ਕਰਤਾਰ ਪੁਰ ਉਸਾਰੇ। ਕਈ ਥਾਂ ਗੁਰੂ ਕੇ ਬਾਗ਼ ਲਗਾਏ। ਤਰਨ ਤਾਰਨ ਕੋਹੜੀ-ਘਰ ਵੀ ਬਣਾਇਆ। ਸ਼ੀਸ਼ ਮਹਿਲ ਕਰਤਾਰ ਪੁਰ ਉਸਾਰਿਆ। ਆਪ ਪਿੰਡਾਂ ਵਿਚ ਵਿਚਰ ਦਾਰੂ (ਦਵਾਈ) ਨਾਲ, ਨਾਮਦਾਨ ਵੀ





ਵੰਡਦੇ। ਸਭ ਤੋਂ ਵੱਧ ਜਿਸ ਦੇ ਸਿਮਰਨ ਵਿਚ ਆਪ ਜੀ ਨੇ ਉਚੇਚਾ ਧਿਆਨ ਦਿੱਤਾ ਉਹ ਹਰਿਮੰਦਰ ਸਾਹਿਬ ਸੀ। ਇਸ ਦੀ ਨੀਂਹ ਮੀਆਂ ਮੀਰ ਜੀ ਪਾਸੋਂ ਰਖਵਾਈ। ਮੰਦਰ ਤਾਂ ਬਹੁਤੇਰੇ ਸਨ ਪਰ ਹਰਿਮੰਦਰ ਇਹ ਇਕੋ ਹੈ। ਚਾਰ ਦਰਵਾਜ਼ੇ, ਚਹੁੰ ਤਰਫ਼ਾਂ ਵਿਚ ਰੱਖੇ। ਨੀਵੀਂ ਥਾਂ ਬਣਾਇਆ। ਗੁੰਬਦ ਬੈਠਵਾਂ ਰੱਖਿਆ। ਹਰਿਮੰਦਰ ਸਾਹਿਬ ਨੂੰ ਇਕ ਪੁਲ ਨਾਲ ਜੋੜਿਆ, ਕਦਮ ਉਸਦੇ ਚੌਰਾਸੀ ਰੱਖੇ। ਪਾਣੀ ਦੀ ਸਤਹ 'ਤੇ ਬੈਠਾਇਆ ਕਿ ਮਹਿਸੂਸ ਹੋਵੇ ਕਿ ਕੰਵਲ ਫੁੱਲ ਖਿੜਿਆ ਹੈ। ਦੀਵਾਰਾਂ 'ਤੇ ਫੁੱਲ, ਬੂਟੇ, ਪੰਛੀ, ਪਸ਼ੂ ਇਸ ਤਰ੍ਹਾਂ ਬਣਾਏ ਕਿ ਜੀਵਨ ਵਿਚ ਹਰਕਤ ਆਵੇ। ਪ੍ਰਿਥੀ ਚੰਦ ਅੰਮ੍ਰਿਤਸਰ ਛੱਡ ਹੇਹਰੀਂ (ਸਹੁਰੇ) ਚਲਾ ਗਿਆ। ਸਾਜ਼ਸ਼ਾਂ ਉਸ ਜਾਰੀ ਰੱਖੀਆਂ। ਹੁਣ ਉਹ ਦਿਲ ਨੂੰ ਇਹ ਤਸੱਲੀ ਦੇ ਲੈਂਦਾ ਸੀ ਕਿ ਗੁਰੂ ਅਰਜਨ ਘਰ ਸੰਤਾਨ ਨਹੀਂ ਤੇ ਉਸ ਦਾ ਪੁੱਤਰ ਮਿਹਰਬਾਨ ਹੀ ਵਾਰਿਸ ਬਣੇਗਾ।

ਮਾਤਾ ਗੰਗਾ ਜੀ ਨੇ ਗੁਰੂ ਜੀ ਨੂੰ ਬਖਸ਼ਸ਼ ਕਰਨ ਲਈ ਕਿਹਾ ਕਿ ਉਨ੍ਹਾਂ ਘਰ ਸੰਤਾਨ ਹੋਵੇ। ਗੁਰੂ

ਜੀ ਨੇ ਕਿਹਾ : ਗੁਰਸਿੱਖਾਂ ਦੀ ਹੋਰ ਪ੍ਰਤੀਤੀ ਨਾਲ ਸੇਵਾ ਕਰੋ।

ਮਾਤਾ ਗੰਗਾ ਜੀ ਪਹਿਲਾਂ ਰੱਥ-ਪਾਲਕੀ ਵਿਚ ਬੈਠ ਬੀੜ ਸਾਹਿਬ ਪੁੱਜੇ। ਉਨ੍ਹਾਂ ਦੇ ਆਉਣ ਕਰਕੇ ਟਿਕੇ ਪੰਛੀ ਤੇ ਪੈਲਾਂ ਪਾਉਂਦੇ ਮੋਰ ਇਧਰ-ਉਧਰ ਦੌੜਨ ਲੱਗੇ। ਬਾਬਾ ਜੀ ਨੇ ਇਹ ਸਭ ਦੇਖ ਕਿਹਾ : ਕਦੇ ਇਸ ਤਰ੍ਹਾਂ ਭਾਜੜ ਰੂਪ ਹੋ ਨਹੀਂ ਆਈਦਾ। ਅਗਲੇ ਦਿਨ ਮਾਤਾ ਗੰਗਾ ਜੀ ਉਸ ਸਮੇਂ ਪੁੱਜੇ ਜਦ ਬਾਬਾ ਜੀ ਸੇਵਾ-ਸੰਭਾਲ ਤੋਂ ਵਿਹਲੇ ਹੋਏ ਸਨ। ਅੱਗੋਂ ਹੋ ਕੇ ਬਾਬਾ ਜੀ ਮਿਲੇ ਤੇ ਪ੍ਰਸ਼ਾਦ ਛੱਕਣ ਵੇਲੇ ਕਿਹਾ : ਤੁਸੀਂ ਠੀਕ ਸਮੇਂ ਆਏ। ਮੈਨੂੰ ਭੁੱਖ ਬੜੀ ਲੱਗੀ ਹੋਈ ਸੀ। ਗੰਢੇ ਨੂੰ ਮੁੱਕੀ ਮਾਰ ਭੰਨਦੇ ਹੋਏ ਕਿਹਾ :

**"ਤੁਮਰੇ ਗ੍ਰਿਹ ਪ੍ਰਗਟੇਗਾ ਜੋਧਾ।**
**ਜਾਂ ਕੋ ਬਲ ਗੁਨ ਕਿਨੂੰ ਨ ਸੋਧਾ।"**






ਉਸ ਵੇਲੇ ਆਕਾਸ਼ ਵਿਚ ਬੱਦਲ ਗਰਜੇ, ਬਿਜਲੀ ਕੜਕੀ ਤਾਂ ਬਾਬਾ ਜੀ ਨੇ ਕਿਹਾ : ਬਿਜਲੀ ਰੂਪ ਤਲਵਾਰ ਲਿਸ਼ਕੇਗੀ ਤੇ ਗੁਰ-ਸ਼ਬਦ ਹਰ ਹਿਰਦੇ ਵਿਚ ਗੂੰਜੇਗਾ।

ਗੁਰੂ ਹਰਿਗੋਬਿੰਦ ਜੀ ਦਾ ਵਡਾਲੀ (ਛੇਹਰਟਾ) ਵਿਖੇ ਪ੍ਰਕਾਸ਼ ਹੋਣ 'ਤੇ ਬਹੁਤੀਆਂ ਵਧਾਈਆਂ ਬਾਬਾ ਜੀ ਨੇ ਘੱਲੀਆਂ। ਕਈ ਕੋਹਝੇ ਹਥਿਆਰ ਪ੍ਰਿਥੀ ਚੰਦ ਨੇ ਵਰਤੇ ਨਵ-ਜਨਮੇ ਬਾਲ ਨੂੰ ਜਾਨੋਂ ਮਾਰ ਮੁਕਾਉਣ ਲਈ ਪਰ ਕਿਸੇ ਵਿਚ ਵੀ ਸਫਲ ਨਾ ਹੋਏ। ਗੁਰੂ ਜੀ ਬਾਲ ਹਰਿਗੋਬਿੰਦ ਜੀ ਨੂੰ ਅੰਮ੍ਰਿਤਸਰ ਲੈ ਆਏ ਤੇ ਵਿਦਿਆ ਦਿਲਵਾਉਣ ਹਿਤ ਆਪੂੰ ਉਂਗਲ ਫੜ ਬਾਬਾ ਜੀ ਪਾਸ ਬੀੜ ਲਿਆਏ। ਬਾਬਾ ਜੀ ਨੇ ਨਿੰਮ੍ਰਤਾ ਵਿਚ ਕਿਹਾ, ਮੈਂ ਘਾਹੀ ਨੂੰ ਕੀ ਆਉਂਦਾ ਹੈ? ਤਾਂ ਪੰਚਮ ਪਾਤਸ਼ਾਹ ਨੇ ਕਿਹਾ : ਜੋ ਵਿਦਿਆ ਤੁਹਾਡੇ ਪਾਸ ਹੈ, ਉਸ ਅੱਗੇ ਵੇਦ ਵੀ ਤੁੱਛ ਹਨ।

ਬਾਬਾ ਜੀ ਨੇ ਜਿਥੇ ਅੱਖਰੀਂ ਵਿਦਿਆ, ਹਿਕਮਤ, ਜੋਤਿਸ਼, ਖੇਤੀਬਾੜੀ, ਨੀਤੀ ਤੇ ਘੋੜ-ਸਵਾਰੀ ਸਿਖਲਾਈ ਉਥੇ ਸ਼ਸਤ੍ਰ ਚਲਾਉਣ ਵਿਚ ਵੀ ਨਿਪੁੰਨ ਕਰ ਦਿੱਤਾ।

**'ਸ਼ਸਤ੍ਰ ਸ਼ਾਸਤ੍ਰ ਕੀ ਵਿਦਜਾ ਪਾਈ।**
**ਹਰਿਗੁਬਿੰਦ ਮਨ ਅਤਿ ਹਰਖਾਈ।'**

ਇਨ੍ਹਾਂ ਦਿਨਾਂ ਵਿਚ ਹੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਬੰਨ੍ਹਣ ਦਾ ਨਿਰਣਾ ਲਿਆ :

ਏਕ ਦਿਵਸ ਪ੍ਰਭ ਪ੍ਰਾਤਹਕਾਲ।
ਦਇਆ ਭਰੇ ਪ੍ਰਭ ਦੀਨ ਦਯਾਲ।
ਯਹ ਮਨ ਉਪਜੀ, ਪ੍ਰਗਟਿਓ ਜਗ ਪੰਥ।
ਤਿਹ ਕਾਰਨ ਕੀਜੈ ਅਬ ਗ੍ਰਿੰਥ॥੨॥

ਰਾਮਸਰ ਲਾਗੇ ਪੰਚ ਬੱਟੀ ਵਿਚ ਭਾਈ ਗੁਰਦਾਸ ਜੀ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਣੀ ਆਰੰਭ ਕਰ ਦਿੱਤੀ। ਗੁਰੂ ਜੀ ਨੇ ਆਪਣਾ ਬਿਸ੍ਰਾਮ ਰਾਮਸਰ ਹੀ ਕਰ ਲਿਆ। ਬਾਬਾ ਜੀ ਹੁਣ ਸ੍ਰੀ ਅੰਮ੍ਰਿਤਸਰ ਦੇ ਕਾਰਜਾਂ ਨੂੰ ਦੇਖ ਰਹੇ ਸਨ। ਬਾਬਾ ਜੀ ਨੇ ਪੂਰੀ ਸੰਭਾਲ ਰੱਖੀ ਕਿ ਗੁਰੂ ਜੀ ਦੇ ਬੀੜ ਬੰਨ੍ਹਣ ਦੇ ਕਾਰਜ ਵਿਚ ਕੋਈ ਵਿਘਨ ਨਾ ਪਏ। ਜਦ ਮੋਹਨ ਜੀ ਤੋਂ ਪੋਥੀਆਂ ਲੈ ਕੇ ਆਦਰ ਸਹਿਤ ਪਾਲਕੀ ਵਿਚ ਰੱਖ ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਪੁੱਜੇ ਤਾਂ ਬਾਬਾ ਬੁੱਢਾ ਜੀ ਭਾਈ ਗੁਰਦਾਸ ਜੀ ਤੇ ਗੁਰੂ ਹਰਿਗੋਬਿੰਦ ਜੀ ਅੱਗੋਂ ਲੈਣ ਲਈ ਗਏ।



ਜਦ ਬੀੜ ਬਣ ਗਈ ਤਾਂ ਗੁਰੂ ਅਰਜਨ ਦੇਵ ਜੀ ਨੇ ਸੁਭਾਵਕ ਬਾਬਾ ਜੀ ਕੋਲੋਂ ਪੁਛਿਆ ਕਿ ਬੀੜ ਦਾ ਪ੍ਰਕਾਸ਼ ਕਿਥੇ ਕਰੀਏ ਤਾਂ ਬੁੱਢਾ ਜੀ ਨੇ ਕਿਹਾ ਕਿ ਸ੍ਰੀ ਹਰਿਮੰਦਰ ਤੋਂ ਲਾਇਕ ਹੋਰ ਕੋਈ ਅਸਥਾਨ ਨਹੀਂ। ਉਚੇਚੇ ਪ੍ਰਬੰਧ ਕੀਤੇ ਗਏ ਤੇ ਅਗਸਤ ੩੦, ੧੬੦੪ ਈ: (ਭਾਦੋਂ ਸੁਦੀ ਪਹਿਲੀ) ਨੂੰ ਪਹਿਲਾ ਪ੍ਰਕਾਸ਼ ਕੀਤਾ ਗਿਆ। ਬੀੜ ਨੂੰ ਬਾਬਾ ਬੁੱਢਾ ਜੀ ਦੇ ਸਿਰ 'ਤੇ ਰੱਖ ਆਪੂੰ ਗੁਰੂ ਅਰਜਨ ਦੇਵ ਜੀ ਚੌਰ ਕਰਦੇ ਸੰਗਤਾਂ ਨਾਲ ਬੜੇ ਉਤਸ਼ਾਹ ਵਿਚ ਸ੍ਰੀ ਦਰਬਾਰ ਸਾਹਿਬ ਪੁੱਜੇ।

ਬਾਬਾ ਜੀ ਨੇ ਜਦ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਅੰਦਰ ਮੰਜੀ ਸਾਹਿਬ 'ਤੇ ਰੱਖਿਆ ਤਾਂ ਗੁਰੂ ਜੀ ਨੇ ਬਾਬਾ ਜੀ ਨੂੰ ਸੰਬੋਧਨ ਕਰਦੇ ਕਿਹਾ :

'ਬੁੱਢਾ ਸਾਹਿਬ ਖੋਲਹੁ ਗ੍ਰਿੰਥ। ਲੇਹੁ ਅਵਾਜ਼ ਸੁਨਹਿ ਸਭਿ ਪੰਥ'॥੩੨॥...
ਅਦਬ ਸੰਗ ਤਬਿ ਗ੍ਰਿੰਥ ਸੁ ਖੋਲਾ। ਲੇ ਅਵਾਜ਼ ਬੁੱਢਾ ਮੁਖ ਬੋਲਾ॥੩੩॥

ਸੂਹੀ ਮਹਲਾ ੫॥

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥





ਸਾਰੀ ਸੰਗਤ ਝੂਮ ਉਠੀ। ਜਦ ਬੁੱਢਾ ਜੀ ਨੇ ਪੁਛਿਆ ਕਿ ਗੁਰੂ ਗ੍ਰੰਥ ਸਾਹਿਬ ਦਾ ਰਾਤ ਬਿਸ੍ਰਾਮ ਕਿਥੇ ਕਰਨਾ ਹੈ ਤਾਂ ਗੁਰੂ ਜੀ ਨੇ ਕਿਹਾ ਕਿ ਜਿਥੇ ਉਹ ਸੌਂਦੇ ਸਨ। ਉਚੇ ਥਾਂ ਪਲੰਘ 'ਤੇ ਗੁਰੂ ਗ੍ਰੰਥ ਸਾਹਿਬ ਨੂੰ ਟਿਕਾਣਾ। ਹੁਣ ਮੈਂ ਲਾਗੇ ਹੀ ਭੁੰਜੇ ਸੋਇਆ ਕਰਾਂਗਾ। ਅੱਜ ਤੱਕ ਉਥੇ ਪਾਸ ਚਾਦਰ ਵਿਛਾ ਦਿੱਤੀ ਜਾਂਦੀ ਹੈ ਤਾਂ ਕਿ ਹਰ ਕੋਈ ਦੇਖ ਲਏ ਕਿ ਗੁਰੂ ਆਪੂੰ ਕਿਤਨਾ ਸਤਿਕਾਰ ਗੁਰੂ ਗ੍ਰੰਥ ਸਾਹਿਬ ਨੂੰ ਦਿੰਦੇ ਸਨ। ਇਤਨਾ ਸਤਿਕਾਰ ਗੁਰੂ ਜੀ ਨੇ ਬਾਣੀ ਤੇ ਗੁਰੂ ਗ੍ਰੰਥ ਸਾਹਿਬ ਦਾ ਕੀਤਾ ਕਿ ਸਭ 'ਤੇ ਪ੍ਰਗਟ ਹੋ ਆਇਆ ਕਿ ਗੁਰੂ ਸਿਰਫ਼ ਸ਼ਬਦ ਦੀ ਜ਼ਿੰਮੇਵਾਰੀ ਹੀ ਪੰਥ ਨੂੰ ਉਠਾਉਣ ਹਿਤ ਤਿਆਰ ਕਰਨ ਲਈ ਆਏ ਸਨ।

ਅਕਬਰ ਦੀ ਮ੍ਰਿਤੂ ਪਿਛੋਂ ਜਹਾਂਗੀਰ ਤਖ਼ਤ 'ਤੇ ਬੈਠਾ। ਜਹਾਂਗੀਰ ਨੇ ਸਹਿਨਸ਼ੀਲਤਾ ਦੀ ਨੀਤੀ ਛੱਡ ਤੁਅਸਬ ਵਾਲੀ ਨੀਤੀ ਅਪਣਾ ਲਈ। ਉਸ ਨੂੰ ਗੁਰੂ-ਘਰ ਦੀ ਵਡਿਆਈ ਇਕ ਅੱਖ ਨਹੀਂ ਸੀ ਭਾਂਦੀ। ਖੁਸਰੋ ਨੇ ਪਿਤਾ ਜਹਾਂਗੀਰ ਵਿਰੁੱਧ ਬਗ਼ਾਵਤ ਕਰ ਦਿੱਤੀ। ਆਜਜ਼ ਹੋ ਜਦ ਉਹ ਗੋਇੰਦਵਾਲ ਆਇਆ ਤਾਂ ਉਸ ਨੇ ਚਲਕੇ ਲੰਗਰ ਛਕਿਆ। ਦੋਖੀਆਂ ਜਹਾਂਗੀਰ ਪਾਸ ਸ਼ਿਕਾਇਤਾਂ ਕੀਤੀਆਂ ਕਿ ਗੁਰੂ ਨੇ ਖੁਸਰੋ ਦੀ ਜ਼ਿਆਫ਼ਤ ਕੀਤੀ ਹੈ। ਜਹਾਂਗੀਰ ਪਹਿਲਾਂ ਤਰਨ ਤਾਰਨ ਵਿਖੇ ਅੱਡ-ਅੱਡ ਕੌਮਾਂ ਨੂੰ ਇਕ ਥਾਂ ਸੇਵਾ ਕਰਦੇ ਦੇਖ ਬੜਾ ਦੁਖੀ ਹੋਇਆ ਸੀ। ਉਸਨੇ ਮਨ ਬਣਾ ਲਿਆ ਸੀ ਕਿ ਤਖ਼ਤ 'ਤੇ ਬੈਠਦੇ ਸਾਰ ਹੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰ ਦੇਣਾ ਹੈ। ਗੁਰੂ ਅਰਜਨ ਦੇਵ ਨੇ ਵੀ ਜਾਣ ਲਿਆ ਸੀ। ਇਸ ਵਿਚ ਹੁਣ ਰਤਾ ਭਰ ਵੀ ਸ਼ੱਕ ਨਹੀਂ। ਸੋ ਉਨ੍ਹਾਂ ਲਾਹੌਰ ਜਹਾਂਗੀਰ ਪਾਸ ਜਾਣ ਵੇਲੇ ਗੁਰੂ ਹਰਿਗੋਬਿੰਦ ਜੀ ਨੂੰ ਕਹਿ ਦਿੱਤਾ ਸੀ ਕਿ 'ਦੋ ਤਲਵਾਰਾਂ ਪਹਿਨਣੀਆਂ'।



੩੦ ਮਈ, ੧੬੦੬ ਨੂੰ ਲਾਹੌਰ ਵਿਖੇ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਗਿਆ। ਬਾਬਾ ਬੁੱਢਾ ਜੀ ਨੇ ਖੂਬ ਮੌਕਾ ਸੰਭਾਲਿਆ।

ਸ੍ਰੀ ਅੰਮ੍ਰਿਤਸਰ ਵਿਖੇ ਜਦ ਗੁਰੂ ਜੀ ਦੇ ਸ਼ਹੀਦ ਹੋਣ ਦੀ ਖ਼ਬਰ ਪੁੱਜੀ ਤਾਂ ਗੁਰੂ ਹਰਿਗੋਬਿੰਦ ਜੀ ਕੋਠਾ ਸਾਹਿਬ ਅੰਦਰ ਚਲੇ ਗਏ। ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਤੇ ਭਾਈ ਬਿਧੀ ਚੰਦ ਜੀ ਵੀ ਨਾਲ ਹੋ ਗਏ। ਉਥੇ ਹੀ ਅਕਾਲ ਪੁਰਖ ਨੇ ਹੁਕਮ ਕੀਤਾ ਕਿ ਜਿਸ ਥਾਂ ਤੁਹਾਡੇ ਪਿਤਾ ਨੇ ਆਪ ਜੀ ਨੂੰ ਤਖ਼ਤ ਰਚਨ ਲਈ ਕਿਹਾ ਸੀ, ਉਥੇ ਤਖ਼ਤ ਉਸਾਰ ਕੇ ਦੁਸ਼ਟਾਂ ਨੂੰ ਪਛਾੜੋ।

ਗੁਰ-ਗੱਦੀ ਦੀ ਜ਼ਿੰਮੇਵਾਰੀ ਦੇਣ ਵੇਲੇ ਬਾਬਾ ਬੁੱਢਾ ਜੀ ਨੇ ਅਕਾਲ ਪੁਰਖ ਧਿਆ ਕੇ ਅਤੇ ਪੰਜਾਂ ਗੁਰੂ ਸਾਹਿਬਾਨ ਦਾ ਨਾਮ ਲੈ ਕੇ ਦੋ ਕ੍ਰਿਪਾਨਾਂ ਪਹਿਨਾਈਆਂ। ਇਕ ਮੀਰੀ ਦੀ ਦੂਜੀ ਪੀਰੀ ਦੀ। ਤਖ਼ਤ 'ਤੇ ਬੈਠਣ ਵੇਲੇ ਹੁਕਮ ਵੀ ਇਹ ਕੀਤੇ ਕਿ ਅੱਜ ਤੋਂ ਗੁਰੂ-ਘਰ ਦੀ ਪਿਆਰੀ ਭੇਟਾ ਚੰਗਾ ਸ਼ਸਤ੍ਰ ਤੇ ਅੱਛੀ ਜਵਾਨੀ ਹੈ। ਲੋਕਾਂ ਜਵਾਨੀਆਂ ਭੇਟ ਕਰਨੀਆਂ ਆਰੰਭ ਕਰ ਦਿੱਤੀਆਂ। ਕ੍ਰਿਪਾਨ ਦਾ ਪਹਿਲਾ ਨਜ਼ਰਾਨਾ ਬਾਬਾ ਬੁੱਢਾ ਜੀ ਨੇ ਹੀ ਪੇਸ਼ ਕੀਤਾ।



ਤਖ਼ਤ ਰਚਣ ਦਾ ਫੈਸਲਾ ਗੁਰੂ ਜੀ ਨੇ ਸੁਣਾ ਦਿੱਤਾ। ਅਰਦਾਸ ਕਰ ਗੁਰੂ ਜੀ ਨੇ ਪਹਿਲੀ ਇੱਟ ਆਪਣੇ ਹੱਥਾਂ ਨਾਲ ਰੱਖੀ ਤੇ ਫਿਰ ਸਾਰੀ ਉਸਾਰੀ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੇ ਹੀ ਕੀਤੀ।

**ਕਿਸੀ ਰਾਜ ਨਹਿਂ ਹਾਥ ਲਗਾਯੋ।**
**ਬੁਢੇ ਔਰ ਗੁਰਦਾਸ ਬਨਾਯੋ।**

ਤਖ਼ਤ ਇਕ ਨੇਜ਼ਾ ਉੱਚਾ ਰੱਖਿਆ। ਫੌਜ਼ ਬਨਾਉਣ ਦਾ ਐਲਾਨ ਵੀ ਗੁਰੂ ਜੀ ਨੇ ਕਰ ਦਿੱਤਾ। ਚਾਰ ਸੈਨਾਪਤੀ ਭਾਈ ਬਿਧੀ ਚੰਦ, ਭਾਈ ਪੈੜਾ, ਭਾਈ ਪਿਰਾਣਾ ਤੇ ਭਾਈ ਜੇਠਾ ਜੀ ਥਾਪੇ ਗਏ। ਜਹਾਂਗੀਰ ਨੂੰ ਜਦ ਖ਼ਬਰਾਂ ਪੁੱਜੀਆਂ ਕਿ ਗੁਰੂ ਜੀ ਸਾਰੇ ਝਗੜੇ ਤਖ਼ਤ 'ਤੇ ਬੈਠਿਆਂ ਨਿਬੇੜ ਦੇਂਦੇ ਹਨ, ਲੋਕੀਂ ਹੁਣ ਕਚਹਿਰੀਆਂ ਨਹੀਂ ਜਾਂਦੇ ਤਾਂ ਗ੍ਰਿਫ਼ਤਾਰ ਕਰਨ ਦਾ ਹੁਕਮ ਦੇ ਗਵਾਲੀਅਰ ਭੇਜ ਦਿੱਤਾ। ਸਾਰਾ ਪੰਜਾਬ ਹੀ ਤੜਪ ਉਠਿਆ। ਬਾਬਾ ਬੁੱਢਾ ਜੀ ਨੇ ਪੰਜਾਬ ਭਰ ਚੌਂਕੀਆਂ ਕੱਢ ਲੋਕਾਂ ਨੂੰ ਜਾਗ੍ਰਿਤ ਕੀਤਾ। ਗਵਾਲੀਅਰ ਤੱਕ ਸਿੱਖ ਸ਼ਬਦ-ਕੀਰਤਨ ਕਰਦੇ ਪੁੱਜਦੇ। ਬਾਬਾ ਜੀ ਸੰਗਤਾਂ ਦੀ ਅਗਵਾਈ ਕਰ ਗਵਾਲੀਅਰ ਪੁੱਜੇ ਤੇ ਕਿਲ੍ਹੇ ਦੀ ਪ੍ਰਕਰਮਾ ਕਰਕੇ ਵਾਪਸ ਮੁੜੇ।





ਮੀਆਂ ਮੀਰ ਜੀ ਨੇ ਵੀ ਫ਼ਕੀਰਾਂ ਨੂੰ ਲਾਮਬੰਦ ਕੀਤਾ। ਨੂਰ ਜਹਾਂ ਨੇ ਜਹਾਂਗੀਰ ਨੂੰ ਸਮਝਾਇਆ ਕਿ ਸਾਂਈਂ ਜਾਤ ਸਾਂਈਂ ਜੈਸੀ ਹੀ ਹੁੰਦੀ ਹੈ। ਅੱਗੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕਰਕੇ ਬੜੀ ਅਵੱਗਿਆ ਹੋਈ ਹੈ।

ਗੁਰੂ ਹਰਿਗੋਬਿੰਦ ਜੀ ਨੂੰ ਡੇਢ ਸਾਲ ਬਾਅਦ ਰਿਹਾਅ ਕਰ ਦਿੱਤਾ, ਭਾਵੇਂ ਹੁਕਮ ਬਾਰਾਂ ਸਾਲ ਅੰਦਰ ਰੱਖਣ ਦਾ ਸੀ। ਗੁਰੂ ਜੀ ਨੇ ਉਸ ਸਮੇਂ ਤੱਕ ਰਿਹਾਅ ਹੋਣ ਤੋਂ ਇਨਕਾਰ ਕਰ ਦਿੱਤਾ ਜਦ ਤਕ ਬੇਦੋਸ਼ੇ ਰਾਜੇ ਰਿਹਾਅ ਨਹੀਂ ਕੀਤੇ ਜਾਂਦੇ। ਸਾਰੇ ਰਾਜੇ ਗੁਰੂ ਜੀ ਦਾ ਪੱਲਾ ਫੜ ਰਿਹਾਅ ਹੋਏ। ਗੁਰੂ ਜੀ ਨੂੰ ਉਸ ਦਿਨ ਤੋਂ 'ਬੰਦੀ ਛੋੜ ਦਾਤਾ' ਕਹਿੰਦੇ ਹਨ।

ਜਹਾਂਗੀਰ ਨੇ ਗੁਰੂ ਜੀ ਨੂੰ ਮਿਲ ਕੇ ਇਹ ਖ਼ਾਹਿਸ਼ ਪ੍ਰਗਟ ਕੀਤੀ ਕਿ ਉਹ ਮਾਤਾ ਗੰਗਾ ਜੀ ਕੋਲੋਂ ਖਿਮਾ ਮੰਗਣਾ ਚਾਹੁੰਦਾ ਹੈ ਤੇ ਨਾਲ ਹੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਆਪਣੀ ਸ਼ਰਧਾ ਭੇਟ ਕਰਨ ਦੀ ਇੱਛਾ ਦੱਸੀ। ਖਿਮਾ-ਦਾਤੇ ਗੁਰੂ ਹਰਿਗੋਬਿੰਦ ਜੀ ਨੇ ਆਗਿਆ ਦਿੱਤੀ।

ਜਹਾਂਗੀਰ ਨੇ ਪਹਿਲਾਂ ਅਕਾਲ ਤਖ਼ਤ ਸਿਜਦਾ ਕੀਤਾ ਤੇ ਫਿਰ ਸ੍ਰੀ ਦਰਬਾਰ ਸਾਹਿਬ ਬੈਠ ਕੀਰਤਨ ਸੁਣਿਆ। ਗੁਰੂ ਕੇ ਮਹਿਲ ਜਾ ਕੇ ਜਹਾਂਗੀਰ ਨੇ ਮਾਤਾ ਗੰਗਾ ਜੀ ਦੇ ਚਰਨ ਛੂਹ ਖਿਮਾ ਮੰਗੀ। ਸਾਰੇ ਪ੍ਰਬੰਧ ਬਾਬਾ ਜੀ ਨੇ ਹੀ ਕੀਤੇ ਸਨ।

ਗੁਰੂ ਹਰਿਗੋਬਿੰਦ ਜੀ ਜਦ ਕਸ਼ਮੀਰ ਮਾਈ ਭਾਗ ਭਰੀ ਦੀ ਸ਼ਰਧਾ ਪੂਰਨ ਗਏ ਤੇ ਫਿਰ ਨਾਨਕ ਮਤੇ, ਤਾਂ ਵੀ ਸਾਰਾ ਪ੍ਰਬੰਧ ਬਾਬਾ ਬੁੱਢਾ ਜੀ ਹੀ ਦੇਖਦੇ ਰਹੇ।

ਗੁਰੂ ਹਰਿਗੋਬਿੰਦ ਜੀ ਹਰ ਬੇਟੇ ਦੇ ਜਨਮ 'ਤੇ ਪਹਿਲੀ ਅਸੀਸ ਬਾਬਾ ਬੁੱਢਾ ਜੀ ਦੀ ਝੋਲੀ ਪਾ ਕੇ ਦਿਲਵਾਂਦੇ। ਸ਼ਾਇਦ ਇਕ ਬਾਬਾ ਬੁੱਢਾ ਜੀ ਹੀ ਐਸੇ ਵਿਅਕਤੀ ਸਨ ਜਿਨ੍ਹਾਂ ਅੱਠ ਗੁਰੂ ਸਾਹਿਬਾਨ ਨੂੰ ਮਨੁੱਖੀ ਜਾਮੇ ਵਿਚ ਡਿੱਠਾ। ਕੇਵਲ ਗੁਰੂ ਹਰਿਕ੍ਰਿਸ਼ਨ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦਾ ਉਨ੍ਹਾਂ ਦੀਦਾਰ ਨਹੀਂ ਸੀ ਕੀਤਾ।

ਪਹਿਲੀ ਅੰਮ੍ਰਿਤਸਰ ਦੀ ਜੰਗ ਉਪਰੰਤ ਆਪ ਜੀ ਆਪਣੇ ਪਿੰਡ ਰਮਦਾਸ ਜੀ ਹੀ ਚਲੇ ਗਏ ਤੇ ਆਪਣੇ ਛੋਟੇ ਪੁੱਤਰ ਬਾਬਾ ਭਾਨਾ ਜੀ ਦੀ ਬਾਂਹ ਗੁਰੂ ਹਰਿਗੋਬਿੰਦ ਜੀ ਨੂੰ ਪਕੜਾਈ। ਆਪ ਜੀ ਦੇ ਚਾਰ ਬੇਟੇ ਭਾਈ ਸੁਧਾਰੀ, ਭਾਈ ਤਿਖਾਰੀ, ਭਾਈ ਮਹਿਮੂੰ ਤੇ ਭਾਈ ਭਾਨਾ ਜੀ ਸਨ। ਜਦ ਗੁਰੂ ਹਰਿਗੋਬਿੰਦ ਜੀ ਸ੍ਰੀ ਹਰਿਗੋਬਿੰਦ ਪੁਰ ਦਾ ਨਗਰ ਵਸਾਉਣ ਉਪਰੰਤ ਰਾਮਦਾਸ ਬਾਬਾ ਜੀ ਪਾਸ ਆਏ ਤਾਂ ਉਨ੍ਹਾਂ ਖ਼ਾਹਿਸ਼ ਪ੍ਰਗਟ ਕੀਤੀ ਕਿ ਅੰਤ ਸਮੇਂ ਜ਼ਰੂਰ ਉਨ੍ਹਾਂ ਪਾਸ ਹੋਣਾ।






ਆਪਣਾ ਅੰਤਮ ਸਮਾਂ ਨੇੜੇ ਜਾਣ ਬਾਬਾ ਬੁੱਢਾ ਜੀ ਨੇ ਇਕ ਸਿੱਖ ਨੂੰ ਸ੍ਰੀ ਹਰਿਗੋਬਿੰਦ ਪੁਰ ਭੇਜਿਆ ਕਿ ਦਰਸ਼ਨਾਂ ਦੀ ਸਿੱਕ ਹੈ। ਮਹਾਰਾਜ ਜੀ ਜਾਣ ਗਏ ਕਿ ਬਾਬਾ ਬੁੱਢਾ ਜੀ ਦੇ ਅਕਾਲ-ਚਲਾਣੇ ਦਾ ਸਮਾਂ ਆ ਗਿਆ ਹੈ। ਭਾਈ ਗੁਰਦਾਸ ਜੀ ਨੂੰ ਵੀ ਨਾਲ ਲੈ ਲਿਆ। ਰਾਹ ਵਿਚ ਘੁਮਾਣ ਪਿੰਡ ਭਗਤ ਨਾਮਦੇਵ ਜੀ ਦੇ ਦੇਹੁਰੇ ਪਾਸ ਘੋੜੇ ਤੋਂ ਉਤਰ ਆਦਰ ਦਿੱਤਾ।

ਗੁਰੂ ਜੀ ਦਾ ਪਿੰਡ ਪੁੱਜਣਾ ਸੁਣ ਬਾਬਾ ਜੀ ਅਗੋਂ ਹੋ ਆਦਰ ਕਰਨਾ ਚਾਹਿਆ ਪਰ ਬਿਰਧ ਹੋਣ ਕਾਰਨ ਹੁਣ ਤੁਰ ਨਹੀਂ ਸਨ ਸਕਦੇ। ਗੁਰੂ ਜੀ ਨੇ ਬੁੱਢਾ ਜੀ ਪਾਸ ਆਉਂਦਿਆਂ ਹੀ ਨਿੰਮ੍ਰਤਾ ਦੀ ਹੱਦ ਦੱਸਦੇ ਉਨ੍ਹਾਂ ਦੇ ਚਰਨ ਛੋਹੇ ਤਾਂ ਬਾਬਾ ਜੀ ਉਠ ਬੈਠ ਗਏ ਤੇ ਗੁਰੂ ਜੀ ਦੇ ਚਰਨ ਪਕੜ ਨੈਣਾਂ ਰਾਹੀਂ ਝੜੀ ਲਗਾ ਦਿੱਤੀ।

ਗੁਰੂ ਹਰਿਗੋਬਿੰਦ ਜੀ ਨੇ ਕਿਹਾ ਕਿ ਤੁਸਾਂ ਪੰਜ ਗੁਰੂ ਸਾਹਿਬਾਨ ਦੇ ਦਰਸ਼ਨ ਕੀਤੇ ਹਨ ਉਨ੍ਹਾਂ ਬਾਰੇ ਥੋੜ੍ਹਾ ਜਿਹਾ ਅਨੁਭਵ ਦਿਉ। ਬਾਬਾ ਜੀ ਨੇ ਕਿਹਾ : ਕਿਸੇ ਵਿਚ ਕੀ ਸ਼ਕਤੀ ਹੈ ਜੋ ਗੁਰੂ ਸਾਹਿਬਾਨ ਬਾਰੇ ਦੱਸ ਸਕੇ। ਗੁਰੂ ਨਾਨਕ ਨਿਰਾ ਨੂਰ ਸਨ। ਗੁਰੂ ਅੰਗਦ ਦੇਵ ਜੀ ਨਿਰੇ ਸਾਧੂ। ਸ਼ਾਂਤੀ, ਪਿਆਰ ਤੇ ਦਇਆ ਦੀ ਮੂਰਤ। ਰਤਾ ਭਰ ਪਕੜ ਉਨ੍ਹਾਂ ਵਿਚ ਨਹੀਂ ਸੀ। ਸਾਰੀ ਉਮਰ ਮਾਇਆ ਨੂੰ ਹੱਥ ਤਕ ਨਾ ਲਗਾਇਆ।

ਗੁਰੂ ਅਮਰਦਾਸ ਜੀ ਦਾ ਇਕ ਹੱਥ ਸਦਾ ਅਸੀਸ ਲਈ ਉਠਿਆ ਰਹਿੰਦਾ ਤੇ ਦੂਜਾ ਸੇਵਾ ਵਿਚ ਲੱਗਾ ਰਹਿੰਦਾ। ਗੁਰੂ ਰਾਮਦਾਸ ਜੀ ਬਿਰਹੁੰ ਦੀ ਮੂਰਤ ਸਨ। ਨੈਣ ਹਰ ਵੇਲੇ ਨੀਰ ਨਾਲ ਹੀ ਭਰੇ ਦਿੱਸਦੇ। ਕੈਸਾ ਨਜ਼ਾਰਾ ਬਣਿਆ ਹੋਇਆ ਸੀ ਕਿ ਗੁਰੂ ਸਰੋਤਾ ਅਤੇ ਬਾਬਾ ਜੀ ਸੁਣਾ ਰਹੇ ਸਨ।

ਭਾਈ ਬੁਢੇ ਬਰਨਨ ਕੀਆ
ਸਰੋਤਾ ਸਤਿਗੁਰ ਆਪ।

ਗੁਰੂ ਜੀ ਨੇ ਪ੍ਰਸ਼ਾਦ ਵੀ ਉਥੇ ਹੀ ਛਕਿਆ। ਬੁੱਢਾ ਜੀ ਐਸੇ ਵਜਦ ਵਿਚ ਆਏ ਕਿ ਕਿਹਾ ਕਿ ਗੁਰੂ ਦੋਖੀਆਂ ਨੂੰ ਤੁਸੀਂ ਵਿਆਕੁਲ ਕਰ ਦੇਵੋਗੇ ਅਤੇ ਆਪ ਜੀ ਦਾ ਪੋਤਰਾ ਤਾਂ ਜ਼ੁਲਮੀ ਜੜ੍ਹ ਹੀ ਉਖੇੜ ਦੇਵੇਗਾ।

ਮਹਾਰਾਜ ਨੇ ਬਾਬਾ ਜੀ ਦੇ ਘਰ ਹੀ ਇਸ਼ਨਾਨ ਕਰਕੇ ਉਥੇ ਹੀ ਬੁੱਢਾ ਜੀ ਪਾਸ ਹੀ ਜਪੁਜੀ ਦਾ ਪਾਠ ਅਰੰਭ ਕਰ ਦਿੱਤਾ। ਅਜੇ ਜਪੁਜੀ ਦਾ ਸਲੋਕ **'ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ'** ਪੜ੍ਹ ਹੀ ਰਹੇ ਸਨ ਕਿ ਬਾਬਾ ਜੀ ਨੂੰ ਇੰਜ ਪ੍ਰਤੀਤ ਹੋਇਆ ਕਿ ਗੁਰੂ ਸਾਹਿਬਾਨ ਸਨਮੁਖ ਖੜ੍ਹੇ ਹਨ। ਉਧਰੋਂ ਗੁਰੂ ਜੀ ਨੇ 'ਕੇਤੀ ਛੁਟੀ ਨਾਲਿ ਪੜ੍ਹਿਆ' ਇਧਰੋਂ ਬਾਬਾ ਜੀ ਦੇ ਪ੍ਰਾਣ-ਪੰਖੇਰੂ ਉਡ ਗਏ।





ਗੁਰੂ ਜੀ ਨੇ ਰਬਾਬੀਆਂ ਨੂੰ ਹੁਕਮ ਕੀਤਾ ਕਿ ਪਹਿਲਾਂ ਆਸਾ ਦੀ ਵਾਰ ਦਾ ਕੀਰਤਨ ਕਰੋ ਤੇ ਪਿਛੋਂ ਮਾਰੂ ਡਖਣੇ ਦੇ ਸ਼ਬਦ ਗਾਕੇ ਪੜ੍ਹਨੇ। ਅੰਤਮ ਯਾਤਰਾ ਲਈ ਬਿਬਾਨ ਤਿਆਰ ਕਰ ਦਿੱਤਾ ਗਿਆ। ਸੰਗਤਾਂ ਦੀ ਭੀੜ ਥੰਮ੍ਹੀ ਨਹੀਂ ਸੀ ਜਾਂਦੀ।

ਅਰਥੀ ਨੂੰ ਇਕ ਪਾਸਿਉਂ ਗੁਰੂ ਹਰਿਗੋਬਿੰਦ ਜੀ ਨੇ ਮੋਢਾ ਦਿੱਤਾ ਤੇ ਦੂਜੀ ਤਰਫ਼ ਭਾਈ ਭਾਨਾ ਜੀ ਸਨ। ਭਾਈ ਗੁਰਦਾਸ ਜੀ ਤੇ ਭਾਈ ਅਜਿਤਾ ਜੀ ਨੇ ਦੂਜੀ ਬਾਂਹ ਹੇਠਾਂ ਮੋਢਾ ਦਿੱਤਾ ਹੋਇਆ ਸੀ।

ਰਾਹ ਵਿਚ ਨਿਰੋਲ ਸ਼ਬਦ ਹੀ ਗਾਏ ਜਾ ਰਹੇ ਸਨ। ਚੰਦਨ ਦੀ ਚਿਖਾ ਸਵਾਰੀ ਗਈ। ਵਾਤਾਵਰਣ ਕਰੁਣਾਮਈ ਹੋ ਗਿਆ। ਹਰਖ ਸੋਗ 'ਤੇ ਉਤਾਂਹ ਵਿਚਰਨ ਵਾਲੇ ਪਰ ਸਿੱਖ ਦੇ ਪਿਆਰ ਵਿਚ ਰੰਜੇ।

**ਚਿਖਾ ਊਪਰ ਜਬ ਹੀ ਧਰੀ ਸਾਹਿਬ ਬੁਢੇ ਦੇਹ।**
**(ਗੁਰੂ) ਹਰਿਗੁਬਿੰਦ ਕੇ ਨੈਨ ਤੇ ਚਲਿਯੋ ਨੀਰ ਸਨੇਹ।"**

ਭਾਨਾ ਜੀ ਨੂੰ ਉਚੇਚਾ ਤੇ ਸਭ ਜੁੜੀਆਂ ਸੰਗਤਾਂ ਨੂੰ ਸੰਬੋਧਨ ਕਰਕੇ ਕਿਹਾ : ਚਿੰਤਾ ਕਿਸੇ ਗੱਲ ਦੀ ਨਾਂਹ ਕਰਨੀ।

ਇਹ ਜਗਤ ਦੀ ਰੀਤ ਹੈ। ਸਭ ਨੇ ਆਪਣਾ ਕਰਤਵ ਨਿਭਾ ਤੁਰ ਜਾਣਾ ਹੈ। ਉਸ ਨੂੰ ਹੀ ਜੀਵਿਆਂ ਜਾਣਨਾ ਜਿਸ ਦਾ ਜਸ ਲੋਕੀਂ ਕਰਨ ਤੇ ਗੁਣ ਯਾਦ ਕਰ ਆਪਣੇ ਵੀ ਬੰਧਨ ਕੱਟਣ।

ਭਾਈ ਗੁਰਦਾਸ ਜੀ ਨੂੰ ਕਿਹਾ ਕਿ ਗੁਰੂ ਗ੍ਰੰਥ ਸਾਹਿਬ ਦਾ ਪਾਠ ਆਰੰਭ ਕਰ ਦਿਓ।

**ਸ੍ਰੀ ਗੁਰੂ ਗ੍ਰੰਥ ਕਾ ਪਾਠ ਕਰਾਯੋ।**
**ਭਾਈ ਗੁਰਦਾਸ ਕਰਤ ਸੁਖ ਪਾਯੋ।**

ਭੋਗ ਵੇਲੇ ਗੁਰੂ ਹਰਿਗੋਬਿੰਦ ਜੀ ਨੇ ਸੰਗਤਾਂ ਨੂੰ ਕਿਹਾ : ਬਾਬਾ ਬੁੱਢਾ ਜੀ ਜਿਹੀ ਜੀਵਨ-ਕਾਰ ਕਿਸੇ ਨਹੀਂ ਨਿਭਾਹੀ। ਜੋ ਉਹ ਸਦਾ ਕਹਿੰਦੇ ਸਨ ਉਹ ਹੀ ਯਾਦ ਰੱਖਣਾ। ਬਾਬਾ ਜੀ ਸਦਾ ਕਹਿੰਦੇ ਸਨ :

ਕਰੋ ਕਾਰ
ਸਭ ਕਰੋ ਹੀਲਾ, ਭਜਨ ਪਾਠ



ਅਰਦਾਸ ਬੰਦਗੀ, ਪਰ
ਨਾਲ ਟੇਕ ਰਖੋ ਮਿਹਰਾਂ 'ਤੇ।
ਸਦਾ ਕ੍ਰਿਪਾ ਦੀ ਘਾਲ ਘਾਲੋ।

ਜਿਥੇ ਬਾਬਾ ਜੀ ਦਾ ਸੰਸਕਾਰ ਕੀਤਾ ਉਥੇ ਹੁਣ ਇਕ ਸ਼ਾਨਦਾਰ ਗੁਰਦੁਆਰਾ ਬਣਿਆ ਹੋਇਆ ਹੈ। ਭਾਈ ਗੁਰਦਾਸ ਜੀ ਨੇ ਉਪਮਾ ਵਿਚ ਵਾਰ ਗਿਆਰਵੀਂ ਵਿਚ ਲਿਖਿਆ :

**ਬੂੜਾ ਬੁਢਾ ਇਕ ਮਨਿ ਧਿਆਵੈ।**



ਜਨਮ ਅਸਥਾਨ ਬਾਬਾ ਬੁੱਢਾ ਜੀ

ਗੁਰਦੁਆਰਾ ਬਾਬਾ ਬੁੱਢਾ ਸਾਹਿਬ, ਕੱਥੂ ਨੰਗਲ,
ਸ੍ਰੀ ਅੰਮ੍ਰਿਤਸਰ

– ਪ੍ਰਕਾਸ਼ਕ –

ਧਰਮ ਪ੍ਰਚਾਰ ਕਮੇਟੀ,
ਸ਼੍ਰੋ. ਗੁ. ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ